October, 2016

Vol. 13 • Issue 2 • Rs. 10/

# ਵਰਤਮਾਨ ਹਿੰਦੁਸਤਾਨ

# VARTMAN HINDUSTAN

PUNJABI MONTHLY (NEW DELHI)



## ਭਾਰਤੀ ਸੰਸਕ੍ਰਿਤੀ ਤੇ ਨਾਮਧਾਰੀ ਪਰੰਪਰਾ ਵਿਸ਼ੇਸ਼ ਅੰਕ

## ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ
## ਨਾਮਧਾਰੀ ਸਮਾਜ ਦੀਆਂ ਸਰਗਰਮੀਆਂ






ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਮਾਨਯੋਗ ਅਟਲ ਬਿਹਾਰੀ ਵਾਜਪਈ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਪ੍ਰਾਪਤ ਕਰਦੇ ਹੋਏ।




ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸ੍ਰ. ਪ੍ਰਕਾਸ਼ ਸਿੰਘ ਬਾਦਲ ਨਾਲ ਬਚਨ ਬਿਲਾਸ ਕਰਦੇ ਹੋਏ

# ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ
# ਨਾਮਧਾਰੀ ਸਮਾਜ ਦੀਆਂ ਸਰਗਰਮੀਆਂ





ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਤ-ਮਸਤਕ ਹੁੰਦੇ ਹੋਏ ਸ੍ਰੀ ਅਸ਼ੋਕ ਸਿੰਘਲ ਜੀ



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਗੱਦੀਨਸ਼ੀਨ ਹੋਣ ਦੇ
ਅਵਸਰ 'ਤੇ ਸਵਾਮੀ ਚਿਨਮਯਾਨੰਦ ਜੀ ਨੂਰਮਹਿਲ ਅਤੇ ਹੋਰ ਸੰਤ ਜਨ

# ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ
# ਨਾਮਧਾਰੀ ਸਮਾਜ ਦੀਆਂ ਸਰਗਰਮੀਆਂ





ਰਾਸ਼ਟਰੀ ਸਵਯੰ ਸੇਵਕ ਸੰਘ ਦੇ ਪ੍ਰਧਾਨ ਸ੍ਰੀ ਸੁਦਰਸ਼ਨ ਜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗਊ-ਹੱਤਿਆ ਨਿਸ਼ੇਧ ਸਿਮ੍ਰਿਤੀ ਚਿੰਨ੍ਹ ਭੇਟ ਕਰਦੇ ਹੋਏ



ਮਾਨਯੋਗ ਸ੍ਰੀ ਅਸ਼ੋਕ ਸਿੰਘਲ ਜੀ ਵਲੋਂ
ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਸਵਾਗਤ-ਸਨਮਾਨ

# ਵਰਤਮਾਨ ਹਿੰਦੁਸਤਾਨ

# VARTMAN HINDUSTAN

## NEW DELHI (PUNJABI MONTHLY)

**October, 2016**

**Year : 13**
**Issue : 2**
Total Pages : 52

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674, 9953747778

*Laserset at :*
**Vartman Hindustan**
Ph. 25441674, 25448648
vartmanhindustan@gmail.com
vartman_hind2000@yahoo.com

*Printed at :*
**Ajanta Press**
WZ-26, Tihar Village
New Delhi-110018

## ਤਤਕਰਾ




**ADVERTISEMENT TARIFF**

| | B/W | Colour |
|---|---|---|
| Per Sq. Cm. | 75/- | 105/- |
| Full Page | 30,000/- | 42,000/- |
| Half Page | 15,000/- | 21,000/- |
| Qtr. Page | 7,500/- | 10,500/- |

*Print Area in a pages :*
*24 cm x 17 cm = 408 sq. cm.*

| | |
|---|---|
| No. of columns in a page | 3 |
| Length in column | 24 cm. |
| Width of column | 5.5 cm. |

- ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
- ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਭੇਜਣ।

**ਚੰਦਾ (ਡਾਕ ਖਰਚ ਸਹਿਤ)**

**ਦੇਸ਼ :**

| | |
|---|---|
| ਸਾਲਾਨਾ | 120 ਰੁਪਏ |
| ਲਾਈਫ ਮੈਂਬਰ | 12,000 ਰੁਪਏ |

**ਵਿਦੇਸ਼ :**
**ਇੰਗਲੈਂਡ ਅਤੇ ਯੂਰਪੀਨ ਦੇਸ਼ :**

| | |
|---|---|
| ਸਾਲਾਨਾ | 50 ਪੌਂਡ |
| ਲਾਈਫ ਮੈਂਬਰ | 500 ਪੌਂਡ |

**ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :**

| | |
|---|---|
| ਸਾਲਾਨਾ | 80 ਡਾਲਰ |
| ਲਾਈਫ ਮੈਂਬਰ | 800 ਡਾਲਰ |

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚੋਂ :

ਸਾਨੂੰ ਗਊਆਂ ਮਾਰਨ ਦਾ ਬਹੁਤ ਦੁੱਖ ਹੈ, ਕਿਉਂਕਿ ਗਊਆਂ ਵਿਚ ਗੁਣ ਬਹੁਤ ਹਨ, ਅਉਗੁਣ ਕੋਈ ਵੀ ਨਹੀਂ।

ਇਕ ਗਾਈਂ ਦਾ ਤਰਸ ਠੀਕ ਆਉਂਦਾ ਹੈ ਹੁਣ ਭੀ, ਜੋ ਗਾਈਂ ਮੇਂ ਬਹੁਤ ਗੁਣ ਹੈਨ ਔਗੁਣ ਕੋਈ ਭੀ ਨਹੀਂ। ਬਿਚਾਰ ਲੇਹੁ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ :

ਗਊਆਂ ਦੀ ਕੇਵਲ ਪੂਜਾ ਹੀ ਨਹੀਂ ਸੇਵਾ ਵੀ ਕਰਨੀ ਚਾਹੀਦੀ ਹੈ। ਗਊਆਂ ਦੀ ਸੇਵਾ ਨਾਲ ਗਊ ਰੱਖਿਆ ਆਪੇ ਹੋ ਜਾਵੇਗੀ।

ਸਿਰਫ ਗਊ ਪੂਜਕ ਨਾ ਬਣੋ, ਗਊ ਪਾਲਕ ਬਣੋ। ਗਊ ਦੀ ਨਸਲ ਸੁਧਾਰੋ ਤੇ ਅੰਦਰੋਂ ਹੋ ਕੇ ਪਿਆਰੋ ਗਊ ਨੂੰ।

ਗਊਆਂ ਦੀ ਨਸਲ ਸੁਧਾਰ ਲਈ ਉਚੇਚੇ ਯਤਨ ਕੀਤੇ ਜਾਣ ਤਾਂ ਕਿ ਗਊ ਧਨ ਸਾਡੇ ਦੇਸ਼ ਦੇ ਆਰਥਿਕ ਵਿਕਾਸ ਦਾ ਆਧਾਰ ਬਣ ਸਕੇ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ :

ਗਊ ਪਾਲਣ ਲਈ ਧਰਤੀ ਤੇ ਨਹੀਂ, ਦਿਲ ਵਿਚ ਜਗ੍ਹਾ ਚਾਹੀਦੀ ਹੈ।

ਮੈਂ ਗਊ ਨਾਲ ਹਿਸਾਬ ਨਹੀਂ ਕਰਦਾ ਕਿਉਂਕਿ ਗਊ ਮੇਰੇ ਨਾਲ ਹਿਸਾਬ ਨਹੀਂ ਕਰਦੀ।

ਗਊ ਦੀ ਪੂਜਾ ਅਤੇ ਗਊ ਦੀ ਰੱਖਿਆ ਦੀਆਂ ਸਿਰਫ਼ ਗੱਲਾਂ ਹੀ ਨਾ ਕੀਤੀਆਂ ਜਾਣ ਬਲਕਿ ਅਮਲੀ ਤੌਰ 'ਤੇ ਗਊ ਦੀ ਸੇਵਾ-ਸੰਭਾਲ ਤੇ ਪਾਲਣਾ ਵੀ ਕੀਤੀ ਜਾਵੇ। ਹਰ ਨਾਮਧਾਰੀ ਗਊ ਰੱਖੇ।

ਭਾਰਤਵਾਸੀ ਭੁੱਖੇ ਤਾਂ ਹੀ ਮਰ ਰਹੇ ਹਨ ਜੇ ਗਊ ਭੁੱਖੀ ਮਰ ਰਹੀ ਹੈ। ਜੇ ਗਊ ਨੂੰ ਬਚਾਇਆ ਜਾਵੇ ਤਾਂ ਮੈਂ ਦਾਹਵੇ ਨਾਲ ਕਹਿੰਦਾ ਹਾਂ ਕਿ ਕੋਈ ਵਜ੍ਹਾ ਨਹੀਂ ਭਾਰਤ ਵਿਚ ਭੁੱਖ ਨੰਗ ਰਹੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਅਤੇ ਪ੍ਰੇਰਨਾ ਸਦਕਾ ਨਾਮਧਾਰੀ ਸਿੱਖਾਂ ਨੇ ਗਊਆਂ ਦੀ ਰੱਖਿਆ ਅਤੇ ਦੇਸ਼ ਦੀ ਆਜ਼ਾਦੀ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਫਾਂਸੀਆਂ 'ਤੇ ਚੜ੍ਹੇ, ਤੋਪਾਂ ਨਾਲ ਉਡਾਏ ਗਏ, ਕਾਲੇ ਪਾਣੀ ਦੀਆਂ ਸਜਾਵਾਂ ਭੁਗਤੀਆਂ। ਜੋ ਵੀ ਸੰਸਥਾਵਾਂ ਗਊ ਧਨ ਦੀ ਰੱਖਿਆ ਅਤੇ ਸੇਵਾ ਲਈ ਤਤਪਰ ਹਨ, ਸਾਡਾ ਸਾਥ ਹਮੇਸ਼ਾਂ ਉਨ੍ਹਾਂ ਦੇ ਨਾਲ ਹੈ।

## ਸ੍ਰੀ ਅਸ਼ਵਨੀ ਕੁਮਾਰ :

ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਨੇ ਗਊ ਰੱਖਿਆ ਕਰਦਿਆਂ ਗਊ ਨੂੰ ਮਾਤਾ ਵਾਂਗ ਹੀ ਮੰਨਿਆ ਹੈ। ਉਨ੍ਹਾਂ ਦੀ ਇਹ ਪਰੰਪਰਾ ਨਾਮਧਾਰੀ ਕੂਕਿਆਂ ਨੇ ਜਿਸ ਤਰ੍ਹਾਂ ਅੱਗੇ ਵਧਾਈ, ਉਸ ਉਤੇ ਭਾਰਤ ਨੂੰ ਨਾਜ਼ ਹੈ।

## 'ਸਰਵਦੇਵਮਈ ਗਊ ਮਾਤਾ ਕੀ ਪੁਕਾਰ' ਵਿਚੋਂ :

ਕੂਕਾ ਨਾਮਧਾਰੀ ਸਿੱਖੋਂ ਨੇ ਗੋ-ਰਕਸ਼ਾ ਕੋ ਨਾਮਧਾਰੀ ਸੰਪਰਦਾਇ ਕਾ ਪ੍ਰਮੁੱਖ ਸੂਤਰ ਬਨਾਇਆ।



...ਸੰਪਾਦਕੀ

# ਭਾਰਤੀ ਸੰਸਕ੍ਰਿਤੀ ਅਤੇ ਨਾਮਧਾਰੀ ਪਰੰਪਰਾ

– ਸਰਬ ਸ਼ਕਤੀਮਾਨ

ਪਿਛਲੇ ਦਿਨੀਂ ਦਿੱਲੀ ਵਿਚ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਪੰਥ ਰਤਨ ਮਾਸਟਰ ਨਿਹਾਲ ਸਿੰਘ ਦੀ ਯਾਦ ਵਿਚ ਆਯੋਜਿਤ ਇਕ ਸਮਾਗਮ ਵਿਚ ਸਤਿਗੁਰੂ ਜੀ ਨੇ ਫੁਰਮਾਇਆ ਕਿ ''ਮਾਸਟਰ ਨਿਹਾਲ ਸਿੰਘ ਜੀ ਪੂਰਨ ਸਾਧੂ ਸਨ। ਸਾਧੂ ਦੀ ਅਵਸਥਾ ਤੁਹਾਨੂੰ ਪਤਾ ਹੈ ਕਿੰਨੀ ਉਤਮ ਮੰਨੀ ਜਾਂਦੀ ਹੈ।'' ਨਾਲ ਹੀ ਸਤਿਗੁਰੂ ਜੀ ਨੇ ਯਾਦਗਾਰੀ ਐਵਾਰਡ ਪ੍ਰਾਪਤ ਕਰਨ ਵਾਲੀ ਸਖਸ਼ੀਅਤ ਉਸਤਾਦ ਹਰਭਜਨ ਸਿੰਘ ਦੀ ਸੰਗੀਤ ਕਲਾ 'ਤੇ ਪਕੜ ਨੂੰ ਬਿਆਨਦਿਆਂ ਐਵਾਰਡ ਦੇਣ ਵਾਲੇ ਮਾਸਟਰ ਜੀ ਦੇ ਸਪੁੱਤਰਾਂ ਮਨਮੋਹਨ ਸਿੰਘ ਅਤੇ ਚਰਨਜੀਤ ਸਿੰਘ ਨੂੰ ਅਸ਼ੀਰਵਾਦ ਵੀ ਪ੍ਰਦਾਨ ਕੀਤਾ। ਉਸਤਾਦ ਹਰਭਜਨ ਸਿੰਘ ਸਰਬ ਉਤਮ ਗੁਰਬਾਣੀ ਵਿਚ ਸਾਲ 2010 ਵਿਚ ਰਾਸ਼ਟਰੀ ਪੁਰਸਕਾਰ ਹਾਸਲ ਕਰਨ ਵਾਲੀ ਮਾਨਯੋਗ ਸਖਸ਼ੀਅਤ ਹਨ।

ਉਪਰੋਕਤ ਰਿਪੋਰਟ ਵਿਚੋਂ ਕੁਝ ਮਹੱਤਵਪੂਰਨ ਗੱਲਾਂ ਸਹਿਜੇ ਹੀ ਸਾਡਾ ਧਿਆਨ ਆਪਣੇ ਵੱਲ ਖਿੱਚ ਲੈਂਦੀਆਂ ਹਨ। ਸਤਿਗੁਰੂ ਜੀ ਦਾ ਮਾਸਟਰ ਜੀ ਨੂੰ ਸਾਧੂ ਦੀ ਸੰਗਿਆ ਦੇਣਾ ਭਾਰਤੀ ਸੰਸਕ੍ਰਿਤੀ ਨੂੰ ਸਮਝਣ 'ਤੇ ਪਤਾ ਲਗਦਾ ਹੈ ਕਿ ਸਾਧੂ ਸੰਤ ਬਣਨ ਵਾਸਤੇ ਕਿੰਨੀ ਤਪੱਸਿਆ ਕਰਨੀ ਪੈਂਦੀ ਹੈ। ਮਾਸਟਰ ਜੀ ਦੇ ਸਪੁੱਤਰਾਂ ਵਲੋਂ ਆਪਣੇ ਪਿਤਾ ਵਲੋਂ ਮਿਲੇ ਸੰਸਕਾਰਾਂ ਵਜੋਂ ਉਨ੍ਹਾਂ ਨੂੰ ਯਾਦ ਰੱਖਣ ਦਾ ਉਪਰਾਲਾ ਕਰਨਾ ਅਤੇ ਉਸਤਾਦ ਹਰਭਜਨ ਸਿੰਘ ਦੀ ਭਾਰਤੀ ਸੰਸਕ੍ਰਿਤੀ ਨਾਲ ਜੁੜਦਿਆਂ ਸੰਗੀਤ ਕਲਾ ਨੂੰ ਨਾਮਧਾਰੀ ਪਰੰਪਰਾ ਅਨੁਸਾਰ ਅੱਗੇ ਤੋਰਨਾ। ਇਹ ਸਭ ਕੁਝ ਭਾਰਤੀ ਸੰਸਕ੍ਰਿਤੀ ਨਾਲ ਜੁੜੇ ਰਹਿਣ ਦੇ ਚਿਨ੍ਹ ਹਨ।

ਇਹ ਸਾਲ ਨਾਮਧਾਰੀ ਸਮਾਜ ਆਪਣੇ ਸੰਸਥਾਪਕ ਗੁਰੂ, ਸਤਿਗੁਰੂ ਰਾਮ ਸਿੰਘ ਜੀ ਦੀ ਦੂਸਰੀ ਜਨਮ ਸ਼ਤਾਬਦੀ ਦੇ ਰੂਪ ਵਿਚ ਮਨਾ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਭਾਰਤੀ ਸੰਸਕ੍ਰਿਤੀ 'ਤੇ ਮਜਬੂਤ ਪਕੜ ਬਣਾਈ ਰੱਖਣ ਵਾਸਤੇ ਨਾਮਧਾਰੀ ਪਰੰਪਰਾ ਨੂੰ ਹੋਂਦ ਵਿਚ ਲਿਆਂਦਾ। ਅੱਗੋਂ ਪਹਿਰੇ ਦੇ ਮਾਲਕ ਸਤਿਗੁਰੂ ਸਾਹਿਬਾਨ ਨਾਮਧਾਰੀ ਸਿੱਖਾਂ ਦਾ ਚਰਿੱਤਰ ਨਿਰਮਾਣ ਕਰਨ ਵਾਸਤੇ ਨਾਮਧਾਰੀ ਪਰੰਪਰਾ 'ਤੇ ਸਖਤ ਪਹਿਰਾ ਦੇਂਦੇ ਆ ਰਹੇ ਹਨ।

ਸੰਪਾਦਨਾ ਖੇਤਰ ਨਾਲ ਜੁੜੇ ਹੋਣ ਕਾਰਨ ਅਕਸਰ ਆਪਣੇ ਮਿੱਤਰਾਂ ਖਾਸ ਕਰਕੇ ਵਿਚਾਰਵਾਨ ਸੱਜਣਾਂ ਨਾਲ ਵਿਚਾਰ ਵਟਾਂਦਰਾ ਕਰਨ ਦਾ ਮੌਕਾ ਮਿਲਦਾ ਰਹਿੰਦਾ ਹੈ। ਇਕ ਵਾਰ ਸ੍ਰੀ ਹਰਿੰਦਰ ਪਤੰਗਾ ਜੀ ਨੂੰ ਪੁੱਛਿਆ ਕਿ ਜੇਕਰ ਬੰਦਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪ੍ਰਤੀ ਖੁਦ ਹੀ ਸੁਚੇਤ ਰਹਿ ਕੇ ਜੀਵਨ ਬਿਤਾਉਣ ਦੇ ਯਤਨ ਵਿਚ ਰਹਿੰਦਾ ਹੋਵੇ ਤਾਂ ਫਿਰ ਦੇਹਧਾਰੀ ਗੁਰੂ ਜਾਂ ਸਤਿਗੁਰੂ ਦੀ ਜਰੂਰਤ ਕਿਉਂ ? ਉਨ੍ਹਾਂ ਬੜੇ ਸੰਖੇਪ ਵਿਚ ਜਵਾਬ ਦਿੱਤਾ ਕਿ ''ਸਚੇਤ ਰਹਿ ਕੇ ਤੁਸੀਂ ਸਿਰਫ਼ ਪਰਮਾਤਮਾ ਨਾਲ ਮਿਲਣ ਦਾ ਰਸਤਾ ਸਾਫ ਕਰਦੇ ਹੋ। ਪਰਮਾਤਮਾ ਨਾਲ ਮਿਲਾ ਤਾਂ ਕੇਵਲ ਸਤਿਗੁਰੂ ਹੀ ਸਕਦਾ ਹੈ।'' ਸ਼ੰਕਾ ਮੁੱਕ ਗਈ ਕਿ ਮਨੁੱਖ ਵਿਚ ਆਪਣੀ ਸੰਸਕ੍ਰਿਤੀ ਸਦਕਾ ਚੰਗੇ ਸੰਸਕਾਰ ਬੇਸ਼ੱਕ ਹੁੰਦੇ ਹੋਣ ਪਰ ਸਮੇਂ ਦਾ ਸਤਿਗੁਰੂ ਆਪਣੇ ਸਤਿਗੁਰੂ ਸਾਹਿਬਾਨ ਵਲੋਂ ਤੋਰੀ ਪਰੰਪਰਾ ਅਨੁਸਾਰ ਉਸ ਦੇ ਸੰਸਕਾਰਾਂ ਨੂੰ ਹੋਰ ਪਰਪੱਕ ਬਣਾਉਂਦਾ ਹੈ ਜੋ ਉਸਦੀ ਆਤਮਾ ਪਰਮਾਤਮਾ ਨਾਲ ਇਕਮਿਕ ਹੋ ਸਕੇ। ਪਤੰਗਾ ਜੀ ਦੇ ਉਪਰੋਕਤ ਕਥਨ ਦੀ ਪੁਸ਼ਟੀ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਦੇ ਪਿੱਛੇ ਜਿਹੇ ਨਿਊਯਾਰਕ ਵਿਖੇ ਦਿੱਤੇ ਉਪਦੇਸ਼ ਤੋਂ ਹੋ ਗਈ। ਆਪ ਨੇ ਨਿੰਦਿਆਂ ਅਵਗੁਣ ਨੂੰ ਛੱਡਣ ਦਾ ਉਪਦੇਸ਼ ਕਰਦਿਆਂ ਫੁਰਮਾਇਆ ਕਿ ''ਜਦੋਂ ਅਸੀਂ ਕਿਸੇ ਦੀ ਉਸਤਤ ਕਰਦੇ ਹਾਂ ਤਾਂ ਅਸੀਂ ਮਨ ਸਤਿਗੁਰ ਵੱਲ ਲਾਉਣ ਵਾਲੇ ਰਸਤੇ 'ਤੇ ਚਲਦੇ ਹਾਂ ਪਰ ਜਦੋਂ ਅਸੀਂ ਨਿੰਦਿਆ ਕਰਦੇ ਹਾਂ ਤਾਂ ਸਤਿਗੁਰੂ ਤੋਂ ਦੂਰ ਹੁੰਦੇ ਚਲੇ ਜਾਂਦੇ ਹਾਂ। ਨਿੰਦਿਆ ਕਰਕੇ ਬੱਚਿਆਂ ਦਾ ਨੁਕਸਾਨ ਹੋ ਜਾਂਦਾ ਹੈ। ਜਦੋਂ ਉਸਤਤ ਕਰਾਂਗੇ ਤਾਂ ਬੱਚੇ ਸਿੱਖ ਬਣੇ ਰਹਿਣਗੇ, ਸਿੱਖੀ ਬਚੀ ਰਹੇਗੀ। ਅਸੀਂ ਉਹ ਰਾਹ ਅਪਣਾਈਏ ਜੋ ਸਿੱਖੀ ਸਾਡੇ ਤੋਂ ਦੂਰ ਨਾ ਜਾਵੇ।''

ਏਥੇ ਮੈਂ ਇਹ ਦੱਸਣ ਦਾ ਯਤਨ ਕਰ ਰਿਹਾ ਹਾਂ ਕਿ ਪਹਿਰੇ ਦਾ ਮਾਲਕ ਸਤਿਗੁਰੂ ਨਾਮਧਾਰੀ ਪਰੰਪਰਾ ਅਨੁਸਾਰ ਸਾਡੇ ਚਰਿਤਰ ਨਿਰਮਾਣ ਭਾਵ ਸੰਸਕਾਰ ਬਣਾਈ ਰੱਖਣ ਵਾਸਤੇ ਕਿੰਨਾ ਸਹਾਈ ਸਾਬਤ ਹੁੰਦਾ ਹੈ। ਨਾਮਧਾਰੀ ਸਮਾਜ ਭਾਰਤੀ ਸੰਸਕ੍ਰਿਤੀ ਨਾਲ ਪੱਕੇ ਪੈਰੀਂ ਜੁੜੇ ਰਹਿਣ ਸਦਕਾ ਸਮੇਂ ਸਮੇਂ ਛੋਟੇ ਵੱਡੇ ਮੇਲਿਆਂ ਦਾ ਆਯੋਜਨ ਕਰਦਾ ਰਹਿੰਦਾ ਹੈ। ਇਸ ਵਾਰ ਦਾ ਸ਼ੁਰੂ ਹੋਇਆ ਜਪ ਪ੍ਰਯੋਗ ਆਯੋਜਨ ਆਪਣੇ ਅੰਤਮ ਚਰਨ ਵਿਚ ਹੈ। ਪੰਜਾਬੀ ਅਕਾਦਮੀ ਦੇ ਸਕੱਤਰ ਸ੍ਰ. ਗੁਰਭੇਜ ਸਿੰਘ ਗੁਰਾਇਆ ਹੁਰਾਂ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਵਿਚਾਰ ਬਣਿਆ ਕਿ ਇਸ ਜਪ ਪ੍ਰਯੋਗ ਮੇਲੇ ਉਤੇ 'ਵਰਤਮਾਨ ਹਿੰਦੁਸਤਾਨ' ਦਾ ਇਕ 'ਗਊ ਰੱਖਿਆ ਵਿਸ਼ੇਸ਼ ਅੰਕ' ਕੱਢਿਆ ਜਾਵੇ ਕਿਉਂਕਿ ਗਊ ਨੂੰ ਭਾਰਤੀ ਸੰਸਕ੍ਰਿਤੀ ਵਿਚ ਗਊ ਮਾਤਾ ਵਜੋਂ ਮਾਣਤਾ ਪ੍ਰਾਪਤ ਹੈ। ਦਿੱਲੀ ਯੂਨੀਵਰਸਿਟੀ ਵਿਚ ਪੰਜਾਬੀ ਵਿਭਾਗ ਦੇ ਮੁਖੀ ਰਹੇ ਮੇਰੇ ਮਿੱਤਰ ਪ੍ਰੋ. ਮਨਜੀਤ ਸਿੰਘ ਹੁਰਾਂ ਰਾਏ ਦਿੱਤੀ ਕਿ ਗਊ ਰੱਖਿਆ ਦੀ ਬਜਾਏ 'ਜੀਵ ਰੱਖਿਆ ਵਿਸ਼ੇਸ਼ ਅੰਕ' ਕੱਢੋ, ਕਿਉਂਕਿ ਨਾਮਧਾਰੀ ਸਮਾਜ ਸਰਬਤ ਜੀਵਾਂ ਨੂੰ ਨਾ ਮਾਰਨ ਦੀ ਗੱਲ ਕਰਦਾ ਹੈ। ਪ੍ਰੋ. ਮਨਜੀਤ ਸਿੰਘ ਲਗਭਗ ਹਰ ਸੈਮੀਨਾਰ ਜਾਂ ਵਿਚਾਰਵਾਨਾਂ ਦੇ ਮੰਚ 'ਤੇ ਨਾਮਧਾਰੀ ਪਰੰਪਰਾ ਨੂੰ ਸਰਬ ਉਤਮ ਪਰੰਪਰਾ ਐਲਾਨਦੇ ਹਨ। ਖ਼ੈਰ, ਵਰਤਮਾਨ ਹਿੰਦੁਸਤਾਨ ਦਾ ਇਸ ਵਾਰ ਦਾ ਅੰਕ ਹੁਣ 'ਭਾਰਤੀ ਸੰਸਕ੍ਰਿਤੀ ਤੇ ਨਾਮਧਾਰੀ ਪਰੰਪਰਾ ਵਿਸ਼ੇਸ਼ ਅੰਕ' ਵਜੋਂ ਪਾਠਕਾਂ ਦੀ ਕਚਹਿਰੀ ਵਿਚ ਹੈ।

ਮੋਬਾ. 9953747778

# ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਬੀਬੀ ਬਸੰਤ ਕੌਰ ਨਮਿਤ ਭੋਗ ਸਮਾਗਮ



ਸ੍ਰੀ ਜੀਵਨ ਨਗਰ (ਸਿਰਸਾ) 28 ਸਤੰਬਰ 2016 : ਅੱਜ ਇੱਥੇ ਡੱਬਵਾਲੀ ਰੋਡ 'ਤੇ ਸਥਿਤ ਨਾਮਧਾਰੀ ਰਾਈਸ ਐਂਡ ਜਨਰਲ ਮਿਲਜ਼ ਵਿਖੇ ਬੀਬੀ ਬਸੰਤ ਕੌਰ ਧਰਮ ਪਤਨੀ ਸ੍ਰ. ਮਹਿੰਦਰ ਸਿੰਘ ਬੈਂਸ ਨਮਿਤ ਪਾਠ ਦਾ ਭੋਗ, ਸ੍ਰੀ ਸੀਤਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਉਨ੍ਹਾਂ ਦੀ ਆਰਜਾ 89-90 ਸਾਲ ਦੀ ਸੀ ਅਤੇ 22 ਸਤੰਬਰ ਬਾਅਦ ਦੁਪਹਿਰ ਉਨ੍ਹਾਂ ਦਾ ਅੰਤਿਮ ਸਮਾਂ ਆ ਗਿਆ ਸੀ। ਬੀਬੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੁਨੀਆਵੀ ਰਿਸ਼ਤੇ ਵਿਚ ਮਾਮੇ, ਸੂਬਾ ਮੀਹਾਂ ਸਿੰਘ ਹੋਰਾਂ ਦੀ ਪੰਜਾਂ ਵਿਚੋਂ ਸਭ ਤੋਂ ਛੋਟੀ ਪੁੱਤਰੀ ਸਨ। ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੀ ਮਾਤਾ, ਜਗਤ ਮਾਤਾ ਭੁਪਿੰਦਰ ਕੌਰ ਜੀ ਦੀ ਭਤੀਜੀ ਸਨ। ਮਾਤਾ ਭੁਪਿੰਦਰ ਕੌਰ ਜੀ ਦੇ ਪਿਤਾ, ਸ੍ਰ. ਸੁਰਿੰਦਰ ਸਿੰਘ ਸੋਹੂ, ਪਿੰਡ ਗੁਰੂ ਸਰ (ਪੁਰਾਣਾ ਨਾਂ ਗੱਦਾਂ ਡੋਬ), ਓਦੋਂ ਜਿਲ੍ਹਾ ਫਿਰੋਜਪੁਰ ਵਾਲੇ। ਮਾਤਾ ਭੁਪਿੰਦਰ ਕੌਰ ਜੀ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਆਨੰਦ ਕਾਰਜ ਦੀ ਜ਼ਿੰਮੇਵਾਰੀ, ਆਪਣੇ ਤਿੰਨਾਂ ਪੁੱਤਰਾਂ ਕਿਰਪਾਲ ਸਿੰਘ, ਮੀਹਾਂ ਸਿੰਘ, ਨਾਹਰ ਸਿੰਘ ਅਤੇ ਧਰਮ ਪਤਨੀ ਮਾਤਾ ਰਾਮ ਕੌਰ ਨੂੰ ਸਉਂਪ ਕੇ ਅਕਾਲ ਚਲਾਣਾ ਕਰ ਗਏ ਸਨ। ਵੱਡੇ ਪੁੱਤਰ ਕਿਰਪਾਲ ਸਿੰਘ ਦੀ ਸਿਹਤ ਠੀਕ ਨਹੀਂ ਸੀ, ਛੋਟੇ ਨਾਹਰ ਸਿੰਘ ਅਜੇ ਬੱਚੇ ਹੀ ਸਨ। ਸੋ ਇਤਿਹਾਸਕ ਆਨੰਦ ਕਾਰਜ ਦੀ ਜ਼ਿੰਮੇਵਾਰੀ, ਜੋ ਇਕ ਸਦੀ ਤੋਂ ਵੀ ਇਕ ਸਾਲ ਪਹਿਲਾਂ ਹੋਇਆ ਸੀ, ਪਿੰਡ ਗੁਰੂਸਰ ਵਿਖੇ, ਸੂਬਾ ਮੀਹਾਂ ਸਿੰਘ ਜੀ ਨੇ ਹੀ ਇਉਂ ਨਿਭਾਈ ਕਿ ਆਪਣੇ ਹਿੱਸੇ ਦੀ ਜ਼ਮੀਨ ਵੀ ਗਹਿਣੇ ਰੱਖ ਕੇ ਇਹ ਸੇਵਾ ਕੀਤੀ। ਸੂਬਾ ਜੀ ਦਾ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮਾਮੇ ਭਣੇਵੇਂ ਦਾ ਨਹੀਂ, ਗੁਰੂ ਅਤੇ ਸਿੱਖ ਦਾ ਰਿਸ਼ਤਾ ਸੀ। ਪੁੱਤਰਾਂ ਤੋਂ ਵੱਖਰੀ ਆਪਣੇ ਹਿੱਸੇ ਦੀ 18 ਏਕੜ ਭੂਮੀ ਵੀ ਉਹ ਸਤਿਗੁਰੂ ਜੀ ਨੂੰ ਮੱਥਾ ਟੇਕ ਗਏ। ਗੁਰੂਸਰ ਵਿਖੇ ਸੂਬਾ ਜੀ ਦੇ ਰਿਹਾਇਸ਼ੀ ਘਰ ਵਾਲੀ ਜਗ੍ਹਾ ਵਿਚ ਹੀ ਹੁਣ ਇਤਿਹਾਸਕ ਆਨੰਦ ਯਾਦਗਾਰੀ ਸਮਾਰਕ ਬਣ ਰਿਹਾ ਹੈ।

ਸੂਬਾ ਮੀਂਹਾਂ ਸਿੰਘ ਜੀ ਦੇ ਕਰਮਵਾਰ ਗੁਰਮੁਖ ਸਿੰਘ, ਖਿਉਣ ਸਿੰਘ, ਜੈ ਸਿੰਘ ਅਤੇ ਸੁਖਦੇਵ ਸਿੰਘ ਚਾਰ ਪੁੱਤਰ ਅਤੇ ਪੰਜ ਪੁੱਤਰੀਆਂ ਸਨ। ਵੱਡੀ ਬੀਬੀ ਨਿਹਾਲ ਕੌਰ ਕਿਹਰ ਸਿੰਘ ਇਰਾਕ (ਰਾਖ ਵਾਲੇ), ਜਸਵੰਤ ਕੌਰ ਟਹਿਲ ਸਿੰਘ ਭਕਨਾ ਨਾਲ, ਨਰਿੰਦਰ ਕੌਰ ਸ਼ਮਸ਼ੇਰ ਸਿੰਘ ਮਹਿਮਾ ਸਰਜਾ, ਨਰਿੰਜਣ ਕੌਰ ਜੰਗ ਸਿੰਘ ਰਾਜੇ ਜੰਗੀਆ ਅਤੇ ਇਹ ਬੀਬੀ ਬਸੰਤ ਕੌਰ ਮਹਿੰਦਰ ਸਿੰਘ ਬੱਲ ਹੋਰਾਂ ਨਾਲ ਵਿਆਹੀ ਸੀ। ਮਹਿੰਦਰ ਸਿੰਘ ਬੱਲ ਦਾ ਚਾਚਾ ਤਾਰਾ ਸਿੰਘ ਲੈਫਟੀਨੈਂਟ ਜਨਰਲ ਦਾ ਜਵਾਈ ਵੀ ਲੈਫਟੀਨੈਂਟ ਜਨਰਲ ਤੋਂ ਰਿਟਾਇਰ ਹੋਇਆ। ਉਨ੍ਹਾਂ ਦਾ ਨਾਮ ਕਿਰਪਾਲ ਸਿੰਘ ਰੰਧਾਵਾ ਸੀ। ਲੈਫਟੀਨੈਂਟ ਜਨਰਲ ਰੰਧਾਵਾ ਸਾਹਿਬ 1977 ਤੋਂ 1979 ਵਿਚ ਇਰਾਕ ਵਿਚ ਆਰਮੀ ਟ੍ਰੇਨਿੰਗ ਵਿਚ ਚੀਫ ਇੰਸਪੈਕਟਰ ਸਨ। ਜਨਰਲ ਤਾਰਾ ਸਿੰਘ ਦਾ ਦੋਹਤਾ ਦਲਬੀਰ ਸਿੰਘ ਵੀ ਲੈਫਟੀਨੈਂਟ ਜਨਰਲ ਰਿਟਾਇਰ ਹੋਏ।

ਮਹਿੰਦਰ ਸਿੰਘ ਬੱਲ (ਅੰਮ੍ਰਿਤਸਰ) ਪਰਵਾਰ ਦਾ ਵਡੇਰਾ ਸ੍ਰ. ਵਰਿਆਮ ਸਿੰਘ ਐਂਗਲੋ ਅਫਗਾਨ ਵਾਰ ਵਿਚ ਸ਼ਾਮਲ ਹੋਇਆ ਸੀ। ਉਸ ਦਾ ਪੋਤਰਾ ਸ੍ਰ. ਦਲੀਪ ਸਿੰਘ ਸਰਗੋਧੇ ਦੀ ਬਾਰ ਵਿਚ ਭਾਈ ਆਤਮਾ ਸਿੰਘ ਬੁਰਜ ਰਾਇਕੇ (ਸਰਹਲੀ) ਦੀ ਪ੍ਰੇਰਨਾ ਨਾਲ, ਸਤਿਗੁਰੂ ਪ੍ਰਤਾਪ ਸਿੰਘ ਦਾ ਸਿੱਖ ਬਣਿਆ ਸੀ। ਦਲੀਪ ਸਿੰਘ ਹੋਰਾਂ ਦੇ ਜੋਗਿੰਦਰ ਸਿੰਘ, ਮਹਿੰਦਰ ਸਿੰਘ, ਬੇਅੰਤ ਸਿੰਘ, ਖਜ਼ਾਨ ਸਿੰਘ ਅਤੇ ਗੁਰਦਿਆਲ ਸਿੰਘ ਹੋਰੀਂ ਪੰਜ ਸਪੁੱਤਰ ਹਨ। ਇਹ ਸਾਰਾ ਪਰਵਾਰ ਵੰਡ ਬਾਅਦ ਇਲਾਕਾ ਜੀਵਨ ਨਗਰ ਦੇ ਪਿੰਡ ਨਕੌੜਾ ਵਿਚ ਆਬਾਦ ਹੋਇਆ। ਜੋਗਿੰਦਰ ਸਿੰਘ ਫੌਜੀ ਅਤੇ ਖਜ਼ਾਨ ਸਿੰਘ ਚਲਾਣਾ ਕਰ ਚੁੱਕੇ ਹਨ। ਇਹਨਾਂ ਦੀਆਂ ਦੋ ਭੈਣਾਂ ਹਨ, ਇਕ ਕਰਨਾਲ ਅਤੇ ਦੂਜੀ ਕਰੀਵਾਲੇ ਵਿਆਹੀ ਹੈ। ਸ੍ਰ. ਮਹਿੰਦਰ ਸਿੰਘ ਅਤੇ ਵੱਡੇ ਭਾਈ ਜੋਗਿੰਦਰ ਸਿੰਘ ਦਾ ਆਨੰਦ ਕਾਰਜ 1940 ਈ. ਵਿਚ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ ਸੀ। ਬੀਬੀ ਬਸੰਤ ਕੌਰ - ਮਹਿੰਦਰ ਸਿੰਘ ਦੰਪਤੀ ਦੇ ਤਿੰਨ ਪੁੱਤਰ ਅਤੇ ਚਾਰ ਪੁੱਤਰੀਆਂ ਹਨ। ਵੱਡੇ ਲੜਕੇ ਇਕਬਾਲ ਸਿੰਘ ਦਾ ਆਨੰਦ, ਸ੍ਰ. ਗੁਰਬਚਨ ਸਿੰਘ ਖਿਆਲਾ ਢੋਟੀਆਂ ਵਾਲੇ (ਸ੍ਰੀ ਜੀਵਨ ਨਗਰ) ਦੀ ਸਪੁੱਤਰੀ ਬੀਬੀ ਸੁਖਬੀਰ ਕੌਰ ਨਾਲ ਹੋਇਆ। ਜਦੋਂ ਗੁਰਬਚਨ ਸਿੰਘ ਦੀ ਮਾਤਾ ਹਰਨਾਮ ਕੌਰ ਚੜ੍ਹਾਈ ਕੀਤੀ ਸੀ, ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਤਾ ਦੇ ਭੋਗ ਸਮੇਂ ਇਹ ਕਿਹਾ ਸੀ ਕਿ ਮੇਰੀਆ ਦੋ ਮਾਤਾਵਾਂ ਸਨ। ਮਾਤਾ ਭੁਪਿੰਦਰ ਕੌਰ ਨੇ ਮੈਨੂੰ ਜਨਮ ਦਿੱਤਾ ਸੀ ਤੇ ਇਸ ਮਾਤਾ ਨੇ ਮੈਨੂੰ ਪਾਲਿਆ ਸੀ ਤੇ ਮੈਂ ਇਸਦਾ ਦੁੱਧ ਪੀਤਾ ਹੋਇਆ ਹੈ। ਦਲਜੀਤ ਸਿੰਘ ਦਾ ਸ੍ਰ. ਇਕਬਾਲ ਸਿੰਘ ਝੱਬਰ ਕਰੀਵਾਲਾ ਦੀ ਪੁੱਤਰੀ ਅਤੇ ਛੋਟੇ ਜਸਪਾਲ ਸਿੰਘ ਦਾ ਅਨੰਦ ਜਗਤ ਮਾਤਾ ਚੰਦ ਕੌਰ ਜੀ ਦੀ ਭਤੀਜੀ ਸ੍ਰ. ਬਲੀ ਸਿੰਘ ਦੀ ਪੁੱਤਰੀ ਨਾਲ ਹੋਇਆ। ਚਾਰ ਪੁੱਤਰੀਆਂ ਕ੍ਰਮਵਾਰ ਸਵਿੰਦਰ ਕੌਰ, ਸੰਤ ਤਰਨ ਸਿੰਘ ਵਹਿਮੀ ਦੇ ਦੋਹਤਰੇ ਕਿਰਪਾਲ ਸਿੰਘ ਡੇਰਾ ਪ੍ਰਤਾਪ ਨਗਰ, ਬਲਵਿੰਦਰ ਕੌਰ, ਗੁਰਮੁਖ ਸਿੰਘ 'ਵਰਨ' ਸੰਤ ਨਗਰ, ਹਰਪਾਲ ਕੌਰ ਵਹਿਮੀ ਜੀ ਦੇ ਪੁੱਤਰ ਗੁਰਦੇਵ ਸਿੰਘ ਅਤੇ ਮਨਜੀਤ ਕੌਰ ਸੂਬਾ ਸਰਬਜੀਤ ਸਿੰਘ ਮਲੌਟ ਨਾਲ ਵਿਆਹੀਆਂ ਹਨ।

ਬੀਬੀ ਜੀ ਸੇਵਾ, ਸਿਮਰਨ ਅਤੇ ਗੁਰਬਾਣੀ ਪਾਠ ਵਿਚ ਹੀ ਸਾਰਾ ਦਿਨ ਬਿਤਾਉਂਦੇ ਸਨ। ਸ੍ਰ. ਮਹਿੰਦਰ ਸਿੰਘ ਹੋਰੀਂ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ, ਪਿੰਡ ਦੇ ਸਰਪੰਚ ਲੰਬੜਦਾਰ, ਹੋਰ ਅਦਾਰਿਆਂ ਦੇ ਮੈਂਬਰ, ਪੰਥਕ ਅਖਬਾਰ 'ਸਤਿਜੁਗ' ਜੀਵਨ ਨਗਰ ਦੇ ਸਕੂਲ, ਕਾਲਿਜ ਆਦਿ ਤੋਂ ਇਲਾਵਾ ਹੋਰ ਪ੍ਰਬੰਧਕੀ ਅਤੇ ਪ੍ਰਸ਼ਾਸਕੀ ਜ਼ਿੰਮੇਵਾਰੀਆਂ ਵੀ ਨਿਭਾਉਂਦੇ ਰਹੇ। ਘਰ ਪਰਵਾਰ ਅਤੇ ਹੋਰ ਆਏ ਗਏ ਸਿੱਖਾਂ ਸਾਧਾਂ ਦੀ ਸੇਵਾ ਬੀਬੀ ਜੀ ਦੇ ਹੀ ਜ਼ਿੰਮੇ ਸੀ। ਉਹ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿੰਦੇ ਸਨ। ਕਿਸੇ ਤੋਂ ਸੇਵਾ ਕਰਵਾ ਕੇ ਖੁਸ਼ ਨਹੀਂ ਸਨ।

ਮਹਿੰਦਰ ਸਿੰਘ ਹੋਰਾਂ ਦਾ ਚਾਚਾ ਤਾਰਾ ਸਿੰਘ ਬੱਲ ਲੈਫਟੀਨੈਂਟ ਜਨਰਲ ਸਨ ਭਾਰਤੀ ਸੈਨਾ ਵਿਚ। ਉਨ੍ਹਾਂ ਦਾ ਇਕ ਪੁੱਤਰ ਮੇਜਰ ਮਹਿੰਦਰ ਸਿੰਘ 1965 ਦੀ ਜੰਗ ਵਿਚ ਸ਼ਹੀਦ ਅਤੇ ਦੂਜਾ ਅਮਰਜੀਤ ਸਿੰਘ ਸਖਤ ਫੱਟੜ ਹੋਇਆ ਸੀ। ਉਹ ਅਰਜਨਟਾਈਨਾ ਵਿਚ ਭਾਰਤ ਦੇ ਸਫੀਰ ਵੀ ਰਹੇ। ਸ੍ਰ. ਤਾਰਾ ਸਿੰਘ ਹੋਰਾਂ ਨੇ ਅਲਾਹਾਬਾਦ ਕਿਲ੍ਹੇ ਦੀ ਸੈਨਿਕ ਡਿਊਟੀ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਨ੍ਹਾਂ ਬੈਰਕਾਂ ਦੇ ਦਰਸ਼ਨ ਕਰਵਾਏ ਸਨ ਜਿੱਥੇ ਸਤਿਗੁਰੂ ਰਾਮ ਸਿੰਘ ਜੀ, ਸੂਬੇ ਅਤੇ ਹੋਰ ਸਿੰਘ ਅੰਗਰੇਜ਼ਾਂ ਦੀ ਕੈਦ ਵਿਰ ਰਹੇ ਸਨ। ਸਤਿਗੁਰੂ ਜੀ ਨਾਲ ਉਨ੍ਹਾਂ ਦਾ ਬੜਾ ਸਨੇਹ ਸੀ।

ਬੀਬੀ ਬਸੰਤ ਕੌਰ ਨੇ ਹੀ ਆਪਣਾ ਵਿਚਕਾਰਲਾ ਸਪੁੱਤਰ ਦਲਜੀਤ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਨ੍ਹਾਂ ਦੇ ਹੁਕਮ ਕਰਨ ਤੇ ਪੰਥਕ ਸੇਵਾਵਾਂ ਲਈ ਸਉਂਪਿਆ ਸੀ। ਬੀਬੀ ਜੀ ਹਮੇਸ਼ਾ ਰਜ਼ਾ ਵਿਚ ਰਾਜੀ ਰਹੇ। 2006 ਵਿਚ ਦਲਜੀਤ ਸਿੰਘ ਦਾ ਇਕੱਲਾ ਗੱਭਰੂ ਹੋ ਰਿਹਾ ਪੁੱਤਰ ਦਿਆਲ ਸਿੰਘ ਹਾਦਸਾਗ੍ਰਸਤ ਹੋ ਗਿਆ। ਆਪ ਨੇ ਭਾਣਾ ਮਿੱਠਾ ਕਰਕੇ ਮੰਨਿਆ। ਅੱਜ ਬੀਬੀ ਜੀ ਦੇ ਭੋਗ ਸਮਾਗਮ 'ਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ, ਦੂਰੋਂ ਨੇੜਿਓਂ ਪੁੱਜੀਆਂ। ਪਹਿਲਾਂ ਜਥੇਦਾਰ ਗੁਰਲਾਲ ਸਿੰਘ (ਭੈਣੀ ਸਾਹਿਬ) ਨੇ ਅਤੇ ਫਿਰ ਹਜ਼ੂਰੀ ਰਾਗੀ ਭਾਈ ਹਰਬੰਸ ਸਿੰਘ ਘੁੱਲਾ ਨੇ ਆਪਣੇ ਜੱਥੇ ਸਮੇਤ ਵੈਰਾਗਮਈ ਕੀਰਤਨ ਕੀਤਾ। ਇਲਾਕੇ ਵਿਚ ਦੋ ਹੋਰ ਭੋਗਾਂ ਵਿਚ ਦਰਸ਼ਨ ਦੇਣ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਦੀਵਾਨ ਵਿਚ ਆ ਕੇ ਦਰਸ਼ਨ ਦਿੱਤੇ। ਸੁਵਰਨ ਸਿੰਘ ਵਿਰਕ ਨੇ ਬੀਬੀ ਜੀ ਦੇ ਪਰਿਵਾਰਕ ਪਿਛੋਕੜ 'ਤੇ ਝਾਤ ਪਾਉਂਦਿਆਂ ਉਨ੍ਹਾਂ ਦੇ ਸਦਗੁਣਾਂ ਦਾ ਜ਼ਿਕਰ ਕਰਕੇ, ਸ਼ਰਧਾ ਪੁਸ਼ਪ ਭੇਟ ਕੀਤੇ। ਵੱਡੀ ਗਿਣਤੀ ਵਿਚ ਜੁੜੀਆਂ ਸਿਆਸੀ, ਸਮਾਜਕ ਸਖਸ਼ੀਅਤਾਂ, ਸੰਗਤ ਅਤੇ ਸਤਿਗੁਰੂ ਜੀ ਪ੍ਰਤੀ ਆਭਾਰ ਵਿਅਕਤ ਕੀਤਾ। ਸੂਬਾ ਬਲਵਿੰਦਰ ਸਿੰਘ ਝੱਲ ਹੋਰਾਂ ਅੰਤਮ ਅਰਦਾਸ ਕੀਤੀ। ਗੁਰੂ ਕਾ ਲੰਗਰ ਅਤੁੱਟ ਵਰਤਿਆ।

– ਹਰਪਾਲ ਸਿੰਘ ਸੇਵਕ

# ਗਊਅਨ ਕੇ ਰਖਵਾਰੇ

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗਊ-ਹੱਤਿਆ ਦੀ ਸਜ਼ਾ ਮੌਤ ਸੀ। ਜੇ.ਡਬਲਿਊ. ਮੈਕਨਾਬ ਕਮਿਸ਼ਨਰ ਅੰਬਾਲਾ, 9 ਫਰਵਰੀ 1872 ਨੂੰ 'ਟਾਈਮਜ਼' ਅਖਬਾਰ ਨੂੰ ਲਿਖਦਾ ਹੈ –

"Your readers will be aware that the killing of kine is an abomination to all Hindus of whom the Sikhs are an off shoot. When the Sikhs were in power, penalty for killing kine was death."

ਚੇਲਿਆਂ ਵਾਲੇ ਯੁੱਧ ਵਿਚ ਗੋਰੇ ਭੇਡਾਂ ਵਾਂਗ ਸਿੱਖਾਂ ਅੱਗੇ ਭੱਜੇ ਜਾਂਦੇ ਮੂੰਹ ਵਿਚ ਘਾਹ ਲੈ ਕੇ ਡਊ-ਡਊ (ਗਊ-ਗਊ) ਕਰਦੇ ਸਨ। ਉਨ੍ਹਾਂ ਨੂੰ ਪਤਾ ਸੀ ਕਿ ਸਿੱਖ ਗਊ ਆਖਿਆਂ ਛੱਡ ਦੇਣਗੇ, ਮਾਰਨਗੇ ਨਹੀਂ। ਸਿੱਖ ਸਰਦਾਰਾਂ ਦੀਆਂ ਤੇ ਡੋਗਰੇ ਹਾਕਮਾਂ ਦੀਆਂ ਗੱਦਾਰੀਆਂ ਕਾਰਨ ਸਿੱਖ ਰਾਜ ਦਾ ਪਤਨ ਹੋ ਗਿਆ। ਕੇਸਰੀ ਨਿਸ਼ਾਨ ਦੀ ਥਾਂ ਜੂਨੀਅਰ ਜੈਕ ਝੂਲਣ ਲੱਗਾ ਪਰ ਫੇਰ ਵੀ 25 ਮਾਰਚ 1847 ਨੂੰ ਸਰ ਹੈਨਰੀ ਐਮ. ਲਾਰੈਂਸ ਨੇ ਅੰਮ੍ਰਿਤਸਰ ਵਿਖੇ ਤਾਂਬੇ ਦੀ ਪਲੇਟ ਤੇ ਲਿਖਾ ਕੇ ਲਗਵਾ ਦਿੱਤਾ :

"Kine are not to be killed at Amritsar'

ਪਰ ਛੇਤੀ ਹੀ ਪੈਰ ਮਜਬੂਤ ਹੋਣ ਤੇ ਬਰਤਾਨਵੀ ਹਾਕਮਾਂ ਨੇ ਇਹ ਆਖ ਕੇ ਕਿ ਹਰ ਕਿਸੇ ਨੂੰ ਆਪਣੇ ਧਰਮ ਵਿਚ ਰਹਿਣ ਦੀ ਖੁਲ੍ਹ ਹੈ, ਸਾਰੇ ਪੰਜਾਬ ਵਿਚ ਗਊ ਹੱਤਿਆ ਸ਼ੁਰੂ ਕਰਵਾ ਦਿੱਤੀ। ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਨੇੜੇ ਬੁੱਚੜਖਾਨਾ ਲਾਇਆ ਗਿਆ। ਇੱਲਾਂ ਅਤੇ ਕਾਂ ਬੁੱਚੜਖਾਨੇ 'ਚੋਂ ਗਊਆਂ ਦੀਆਂ ਛੋਟੀਆਂ ਹੱਡੀਆਂ ਤੇ ਬੋਟੀਆਂ ਚੁੱਕ ਕੇ ਸਰੋਵਰ ਵਿਚ ਸੁੱਟਦੇ ਸਨ। ਇਹ ਅੰਗਰੇਜ਼ ਹਾਕਮਾਂ ਵਲੋਂ ਹਿੰਦੂ ਸਿੱਖਾਂ ਨੂੰ ਇਕ ਵੰਗਾਰ ਸੀ। ਇਕ ਉਦੇਸ਼ ਉਨ੍ਹਾਂ ਦਾ ਇਹ ਵੀ ਸੀ ਕਿ ਜੇ ਕਿਤੇ ਅਜੇ ਵੀ ਅਣਖ ਦਾ ਬੀਜ ਬਚਿਆ ਹੋਵੇ ਜਾਂ ਭੜਕ ਕੇ ਉਗ ਪਵੇ, ਅਸੀਂ ਉਸ ਨੂੰ ਮਸਲ ਦੇਈਏ। ਫਿਰ ਨਿਸਚਿਤ ਹੋ ਕੇ ਰਾਜ ਕਰੀਏ।

ਅੰਗਰੇਜ਼ ਹਾਕਮਾਂ ਦੀ ਇਸ ਵੰਗਾਰ ਨੂੰ ਕਬੂਲਿਆ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਜੇ ਨਾਮਧਾਰੀ ਸਿੱਖਾਂ ਨੇ। ਬੁੱਚੜਾਂ ਨੂੰ ਦੰਡ ਦਿੱਤੇ, ਗਊਆਂ ਨੂੰ ਆਜ਼ਾਦ ਕਰਕੇ ਆਪ ਅਦਾਲਤ ਵਿਚ ਪੇਸ਼ ਹੋਏ। ਰਾਮਦਾਸ ਸਰੋਵਰ 'ਚੋਂ ਇਸ਼ਨਾਨ ਕਰਕੇ ਸ਼ਬਦ ਪੜ੍ਹਦਿਆਂ ਸ਼ਹਾਦਤ ਦਾ ਜਾਮ ਪੀਣ ਵਾਸਤੇ ਰਾਮ ਬਾਗ ਬੋਹੜ ਵੱਲ ਕੂਚ ਕੀਤਾ। ਰੇਸ਼ਮੀ ਰੱਸੇ ਲਟਕ ਰਹੇ ਸਨ। ਸਿੱਖਾਂ ਨੇ ਮੂੰਹ ਨਹੀਂ ਢੱਕਿਆ, ਟੋਪ ਨਹੀਂ ਪਾਇਆ। ਅਰਦਾਸ ਕੀਤੀ, ਜਿੱਤ ਦਾ ਜੈਕਾਰਾ ਗਜਾਇਆ। ਆਪ ਗਲਾਂ ਵਿਚ ਰੱਸੇ ਪਾਏ ਤੇ ਸ਼ਹੀਦ ਹੋ ਗਏ।

ਅੰਗਰੇਜ਼ ਹਾਕਮਾਂ ਦੀ ਤੇ ਕੂਕੇ ਸਿੱਖਾਂ ਦੀ ਇਕ ਅਦ੍ਰਿਸ਼ ਲੜਾਈ ਚਲ ਰਹੀ ਸੀ – ਮਨੋਵਿਗਿਆਨਕ ਲੜਾਈ। ਹਾਕਮ ਸੋਚਦੇ ਸਨ ਕਿ ਇਨ੍ਹਾਂ ਕੂਕਿਆਂ ਨੂੰ ਸਰੇਆਮ ਫਾਂਸੀਆਂ ਤੇ ਚੜ੍ਹਾਉਣ, ਤੋਪਾਂ ਨਾਲ ਉਡਾਉਣ ਨਾਲ, ਲੋਕਾਂ ਵਿਚ ਸਹਿਮ ਛਾ ਜਾਵੇਗਾ। ਫੇਰ ਕੋਈ ਸਾਡੇ ਵਿਰੁੱਧ ਉਚੀ ਸਾਹ ਵੀ ਨਹੀਂ ਲਵੇਗਾ। ਪਰ ਨਾਮਧਾਰੀ ਸੂਰਬੀਰਾਂ ਦਾ ਉਦੇਸ਼ ਸੀ, ਸਮਾਜ ਨੂੰ ਭਗਵਤ ਗੀਤਾ ਦਾ ਭੁੱਲਿਆ ਉਪਦੇਸ਼ ਮੁੜ ਯਾਦ ਕਰਵਾਉਣਾ, ਮੌਤ ਦਾ ਡਰ ਖਤਮ ਕਰਕੇ ਸੂਰਬੀਰਤਾ ਅਤੇ ਕੁਰਬਾਨੀ ਦਾ ਜਜ਼ਬਾ ਪੈਦਾ ਕਰਨਾ। ਲੋਕਾਂ ਨੂੰ ਜੁਲਮ ਦੇ ਖਿਲਾਫ ਜੂਝਣ ਲਈ ਤਿਆਰ ਕਰਨਾ। ਇਉਂ ਹੀ ਹੋਇਆ। ਹਾਕਮਾਂ ਦੀ ਸੋਚ ਤੋਂ ਬਿਲਕੁਲ ਉਲਟ, ਬਰਤਾਨਵੀ ਹਾਕਮਾਂ ਵਿਰੁੱਧ ਜੋਸ਼ ਦਾ ਹੜ੍ਹ ਆ ਗਿਆ। ਇਹ ਜੋਸ਼ ਗਲੀਆਂ ਬਾਜਾਰਾਂ ਵਿਚ ਜੁਲਮ ਨੂੰ ਵੰਗਾਰ ਰਿਹਾ ਸੀ :

ਇਹ ਮਲੇਸ਼ ਨੰਦਨੋਂ ਆਏ,  
ਏਨ੍ਹਾਂ ਬੁਚੜਖਾਨੇ ਲਾਏ।  
ਸਾਨੂੰ ਦੁੱਖ ਗਊਆਂ ਦਾ ਖਾਏ,  
ਸਿੰਘੋ ਸੀਸ ਦੇਵਣੇ ਆਏ  
ਨਾਇ ਕਰਤਾਰ ਦੇ ।

ਅਜਿਹੇ ਹੀ ਸ਼ਹੀਦੀ ਸਾਕੇ ਰਾਇਕੋਟ, ਲੁਧਿਆਣੇ ਅਤੇ ਮਲੇਰਕੋਟਲੇ ਵਾਪਰੇ। ਫਾਂਸੀ ਦੇ ਤਖਤੇ ਤੇ ਚੜ੍ਹ ਕੇ ਅਤੇ ਤੋਪ ਦੇ ਸਨਮੁੱਖ ਹੋ ਕੇ ਸੂਰਬੀਰ ਕੂਕਿਆਂ ਨੇ ਅੰਗਰੇਜ਼ ਹਾਕਮਾਂ ਨੂੰ ਵੰਗਾਰਿਆ – "ਬਿੱਲਿਆ ! ਮੂੰਹ ਤਾਂ ਸਿੱਧਾ ਰੱਖ। ਜਵਾਈ ਵੰਨੇ ਪਿੱਠ ਕਿਉਂ ਕੀਤੀ ਉ ? ਏਹ ਨਾ ਸਮਝੀਂ ਕਿ ਅਸੀਂ ਮਰ ਗਏ ਹਾਂ, ਫੇਰ ਕਿਸੇ ਮਾਂ ਦੇ ਪੇਟ 'ਚੋਂ ਹੋ ਕੇ ਆਏ। ਜਦ ਤੱਕ ਤੈਨੂੰ ਦੇਸ਼ 'ਚੋਂ ਕੱਢ ਨਹੀਂ ਲੈਂਦੇ, ਅਸੀਂ ਸਾਹ ਨਹੀਂ ਲਵਾਂਗੇ।"

ਭਵਿੱਖ ਵਿਚ ਕੂਕਿਆਂ ਦੀ ਏਹੋ ਜੋਸ਼ੀਲੀ ਭਾਵਨਾ ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਊਧਮ ਸਿੰਘ, ਸ਼ਹੀਦ ਭਗਤ ਸਿੰਘ ਵਰਗੇ ਸੂਰਮਿਆਂ ਲਈ ਪ੍ਰੇਰਨਾ ਸਰੋਤ ਬਣੀ।

ਸਤਿਗੁਰੂ ਰਾਮ ਸਿੰਘ ਅਤੇ ਪ੍ਰਮੁੱਖ ਸੂਬਿਆਂ ਨੂੰ ਦੇਸ਼ ਨਿਰਵਾਸਿਤ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਜੋ 51 ਵਰਿਆਂ ਤੱਕ ਨਾਮਧਾਰੀ ਸਿੰਘਾਂ 'ਤੇ ਜ਼ੁਲਮ ਕਰਦੀ ਰਹੀ। ਅਜਿਹੇ ਸੰਕਟ ਦੇ ਸਮੇਂ ਵੀ ਸਤਿਗੁਰੂ ਹਰੀ ਸਿੰਘ ਜੀ ਵਲੋਂ ਸਦਾ ਵਰਤ ਲੰਗਰ ਅਤੇ ਗਊਸ਼ਾਲਾ ਦਾ ਨਿਰੰਤਰ ਜਾਰੀ ਰੱਖਣਾ, ਗਊ-ਗਰੀਬ ਦੀ ਸੇਵਾ ਸੰਭਾਲ ਦੀ ਤਰਜਮਾਨੀ ਕਰਦਾ ਹੈ।

ਭਾਰਤ ਖੇਤੀ-ਪ੍ਰਧਾਨ ਦੇਸ਼ ਹੋਣ ਦੇ ਨਾਤੇ ਗਊ ਤੇ ਉਸਦੇ ਜਾਇਆਂ ਉਪਰ ਵਧੇਰੇ ਨਿਰਭਰ ਹੈ। ਗਊ ਕਿਸਾਨਾਂ ਦੇ ਬੱਚਿਆਂ ਤੇ ਪਰਵਾਰਾਂ ਦੀ ਪਾਲਣਾ-ਪੋਸ਼ਣਾ ਕਰਦੀ ਹੈ ਤੇ ਉਸਦੇ ਜਾਏ ਬੈਲ ਖੇਤੀ-ਬਾੜੀ ਦੇ ਕੰਮ ਵਿਚ ਵੱਡੇ ਮਦਦਗਾਰ ਬਣਦੇ ਹਨ। ਇੰਜ ਗਊ ਧਨ ਦੀ ਰੱਖਿਆ, ਸੇਵਾ ਸੰਭਾਲ ਤੇ ਨਸਲ ਸੁਧਾਰ ਰਾਹੀਂ ਦੇਸ਼ ਦੀ ਆਰਥਿਕਤਾ 'ਚ ਭਾਰੀ ਤਰੱਕੀ ਲਿਆਂਦੀ ਜਾ ਸਕਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਦੁਆਰਾ ਅਰੰਭੇ ਗਏ ਗਊ-ਬੱਧ ਯੋਜਨਾਵਾਂ ਦਾ ਡੱਟ ਕੇ ਵਿਰੋਧ ਕੀਤਾ ਸੀ। ਆਪ ਜੀ ਨੇ ਕਿਹਾ ਸੀ –

"ਗਾਈਂ ਤਾਂ ਬਿੱਲੇ ਖਾ ਜਾਣਗੇ ਤੇ ਦੇਸ਼ 'ਚ ਕਾਲ ਪੈ ਜਾਵੇਗਾ"

ਜਦ ਗਊਆਂ ਬਲਦ ਹੀ ਨਾ ਰਹੇ ਤਾਂ ਕਾਲ ਪੈਣੇ ਕੁਦਰਤੀ ਸਨ ਕਿਉਂਕਿ ਜਦ ਅਨਾਜ ਦੀ ਪੈਦਾਵਾਰ ਹੀ ਰੁਕ ਕੇ ਘੱਟ ਗਈ ਤਾਂ ਕਾਲ ਜਿਹੀ ਕਰੋਪੀ ਦਾ ਹੀ ਮਨੁੱਖਤਾ ਨੂੰ ਸਾਹਮਣਾ ਕਰਨਾ ਪੈਂਦਾ ਹੈ ਤੇ ਕਾਲ ਜਾਂ ਅਕਾਲ ਦੀ ਸਥਿਤੀ ਬੜੀ ਹੀ ਭਿਆਨਕ ਹੁੰਦੀ ਹੈ।

ਫਰੰਗੀ ਸਰਕਾਰਾਂ ਤਾਂ ਗਊਆਂ ਕਤਲ ਕਰਦੀਆਂ ਤੇ ਕਰਵਾਉਂਦੀਆਂ ਰਹੀਆਂ। ਪਰੰਤੂ, ਆਜ਼ਾਦੀ ਮਿਲਣ ਉਪਰੰਤ, ਸਾਡੇ ਦੇਸ਼ ਦੀ ਕਾਂਗਰਸ ਸਰਕਾਰਾਂ ਨੇ ਵੀ ਗਊਆਂ ਮਾਰਨ ਵਾਸਤੇ ਵੱਡੇ ਵੱਡੇ ਮਸ਼ੀਨੀ ਬੁਚੜਖਾਨੇ ਖੋਲ੍ਹੇ ਤੇ ਜਾਰੀ ਰੱਖੇ। ਫਲਸਰੂਪ ਦੇਸ਼ ਕਾਲ ਦੀ ਭਿਆਨਕ ਪਕੜ ਵਿਚ ਆ ਗਿਆ।

ਗਊ ਰੱਖਿਆ ਦੇਸ਼ ਦੀ ਅੰਨ ਸਮੱਸਿਆ ਦਾ ਵੱਡਾ ਹੱਲ ਹੈ। ਗਊ ਦੁੱਧ ਪੀ ਕੇ ਮਨੁੱਖਾ ਸਰੀਰ ਤਾਕਤਵਰ ਬਣਦਾ ਹੈ ਤੇ ਲੰਮੀ ਉਮਰ ਵੀ ਭੋਗਦੇ ਹਨ। ਸਾਡੀਆਂ ਅਜੋਕੀਆਂ ਸਰਕਾਰਾਂ ਅੰਨ ਸਮੱਸਿਆ ਦੇ ਹੱਲ ਵਾਸਤੇ ਆਂਡੇ, ਮੀਟ ਤੇ ਮੱਛੀ ਆਦਿ ਦੀ ਪੈਦਾਵਾਰ ਵਧਾਉਣ ਤੇ ਜ਼ੋਰ ਦੇਂਦੀਆਂ ਹਨ। ਪਰ ਗਊ ਬੱਧ ਤੇ ਬੁਚੜਖਾਨੇ ਬੰਦ ਨਹੀਂ ਕਰ ਰਹੀਆਂ ਜਦਕਿ ਆਂਡਿਆਂ ਤੇ ਮਾਸਾਹਾਰ ਦੇ ਸੇਵਨ ਰਾਹੀਂ ਮਨੁੱਖ ਜਾਤੀ ਕਈ ਉਹ ਬਿਮਾਰੀਆਂ ਸਹੇੜ ਲੈਂਦੀ ਹੈ ਜੋ ਉਨ੍ਹਾਂ ਜਾਨਵਰਾਂ ਦੇ ਸਰੀਰਾਂ ਵਿਚ ਹੁੰਦੀਆਂ ਹਨ। ਵਿਨੋਬਾ ਭਾਵੇ ਜੀ ਲਿਖਦੇ ਹਨ :

''ਮਨੁੱਖੀ ਸਭਿਅਤਾ ਵਿਚ ਮਾਸਾਹਾਰ ਦਾ ਸਥਾਨ ਕਦੇ ਵੀ ਮਾਨਯੋਗ ਨਹੀਂ ਰਿਹਾ।''

ਭਾਰਤੀ ਅਰਥ-ਸ਼ਾਸਤਰ ਦੀ ਇਕ ਪੁਸਤਕ ਵਿਚ ਲਿਖਿਆ ਹੈ ਕਿ ਗਊ ਦੇ ਪੁੱਤਰਾਂ 'ਬੈਲ-ਧਨ' ਦੀ ਸ਼ਕਤੀ ਜੋ ਕਿਸਾਨ ਨੂੰ ਮਿਲਦੀ ਹੈ, ਉਹ ਬਿਜਲੀ ਦੇ 40 ਕਿਲੋਵਾਟ ਦੇ ਬਰਾਬਰ ਹੁੰਦੀ ਹੈ ਤੇ ਬਾਲਣ ਦੇ ਰੂਪ ਵਿਚ 22 ਅਰਬ ਗੈਲਨ ਡੀਜ਼ਲ ਤੇਲ ਦੇ ਬਰਾਬਰ ਹੁੰਦੀ ਹੈ ਜਿਸਦੀ ਕੀਮਤ ਅੱਜ ਕਈ ਹਜਾਰ ਕਰੋੜ ਰੁਪੈ ਸਲਾਨਾ ਬਣਦੀ ਹੈ। ਖੇਤੀ ਵਿਚ ਕੰਮ ਆਉਣ ਵਾਲੀ ਖਾਦ ਦੀ ਪੂਰਤੀ ਵਾਸਤੇ ਗਊ-ਬੈਲਾਂ ਦੀ ਗੋਬਰ ਖਾਦ ਸਿੰਦਰੀ ਜਿਹੇ ਦਸ ਕਾਰਖਾਨਿਆਂ ਦੀ ਰਸਾਇਣਿਕ ਖਾਦ ਦੀ ਉਪਜ ਦੇ ਬਰਾਬਰ ਹੋਵੇਗੀ। ਗਊ ਦੇਸ਼ ਦੀ ਦੁੱਧ ਪੂਰਤੀ 55% ਕਰਦੀ ਹੈ। ਇਸ ਤਰ੍ਹਾਂ ਸਾਡਾ ਅਰਥ ਚਾਰਾ ਗਊ-ਬੈਲਾਂ ਦੀ ਰੱਖਿਆ ਅਤੇ ਸੇਵਾ-ਸੰਭਾਲ 'ਤੇ ਨਿਰਭਰ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਸਖਤੀਆਂ ਕੁਝ ਘਟੀਆਂ ਤਾਂ ਗਊਸ਼ਾਲਾ ਦਾ ਵਿਕਾਸ ਹੋਣਾ ਸ਼ੁਰੂ ਹੋਇਆ। ਆਪ ਨੇ ਗਊ ਰੱਖਿਆ ਲਈ ਗਊ-ਸੇਵਾ 'ਤੇ ਜ਼ੋਰ ਦਿੱਤਾ। ਆਪ ਫੁਰਮਾਉਂਦੇ ਸਨ, ''ਜੇ ਆਪਾਂ ਸਾਰੇ, ਘਰਾਂ ਵਿਚ ਗਊਆਂ ਦੀ ਸੇਵਾ ਕਰੀਏ, ਬੁੱਚੜਾਂ ਨੂੰ ਨਾ ਦੇਈਏ, ਗਊ ਰੱਖਿਆ ਆਪੇ ਹੋ ਜਾਵੇਗੀ।'' ਗਊਆਂ ਦੀ ਨਸਲ ਸੁਧਾਰ ਲਈ ਆਪ ਨੇ ਸਫਲ ਯਤਨ ਕੀਤੇ। ਰਾਸ਼ਟਰੀ ਪੱਧਰ 'ਤੇ ਗਊਆਂ ਦੇ ਦੁੱਧ ਅਤੇ ਸੁੰਦਰਤਾ ਦੇ ਮੁਕਾਬਲਿਆਂ ਵਿਚ ਨਾਮਧਾਰੀ ਗਊ ਸ਼ਾਲਾ ਦੇ ਸਾਨ੍ਹਾਂ ਅਤੇ ਗਊਆਂ ਨੇ ਅਨੇਕਾਂ ਇਨਾਮ ਜਿੱਤੇ। ਆਪ ਜੀ ਨੇ ਪੇਂਡੂ ਖੇਤਰਾਂ ਵਿਚ ਪਸ਼ੂ ਪ੍ਰਦਰਸ਼ਨੀਆਂ ਕਰਵਾ ਕੇ ਤੇ ਇਨਾਮ ਦੇ ਕੇ, ਲੋਕਾਂ ਨੂੰ ਪਸ਼ੂਆਂ ਦੀ ਸੇਵਾ ਸੰਭਾਲ ਲਈ ਉਤਸਾਹਿਤ ਕੀਤਾ। ਗਊ ਰੱਖਿਆ ਲਈ ਉਚੇਚੇ ਉਪਰਾਲੇ ਕੀਤੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਾਜ ਯੋਗ ਗੱਦੀ ਦੇ ਗੱਦੀ-ਨਸ਼ੀਨ ਰਹੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗਊ ਧਨ ਦੀ ਸੇਵਾ ਸੰਭਾਲ ਲਈ ਸਫਲ ਯਤਨ ਕੀਤੇ। ਆਪ ਜੀ ਨੇ ਵੀ ਪਿਤਾ-ਸਤਿਗੁਰੂ ਜੀ ਦੀ ਤਰ੍ਹਾਂ ਹੀ ਪਸ਼ੂ ਪ੍ਰਦਰਸ਼ਨੀਆਂ ਜਾਰੀ ਰੱਖੀਆਂ। ਬੁਚੜਖਾਨਿਆਂ ਨੂੰ ਜਾਂਦੀਆਂ ਗਊਆਂ ਕਦੇ ਖਰੀਦ ਕੇ, ਕਦੇ ਲੜ ਕੇ ਛੁਡਵਾਈਆਂ। ਆਪਣੇ ਪਾਸ ਸੇਵਾ ਕਰਕੇ ਉਨ੍ਹਾਂ ਤੋਂ ਚੰਗਾ ਦੁੱਧ ਲਿਆ। ਅਮਲੋਹ ਦੇ ਨੇੜੇ ਕੂਕਿਆਂ ਦੇ ਬੀੜ ਵਿਚ ਸੈਂਕੜੇ ਜਿਮੀਂਦਾਰ ਸਿੰਘਾਂ ਨੂੰ ਆਪ ਜੀ ਨੇ ਗਊਆਂ ਰੱਖਣ ਦਾ ਉਚੇਚਾ ਹੁਕਮ ਕੀਤਾ। ਆਪ ਜੀ ਦਾ ਫੁਰਮਾਣ ਸੀ ਕਿ ਜੋ ਗਊ ਦੀ ਰੱਖਿਆ ਕਰਦਾ ਹੈ, ਗਊ ਉਸ ਦੀ ਰੱਖਿਆ ਕਰਦੀ ਹੈ, ਭਾਵੇਂ ਉਹ ਮੁਸਲਮਾਨ ਹੀ ਕਿਉਂ ਨਾ ਹੋਵੇ। ਇਕ ਵੇਰ ਸੰਨ 1964-65 ਵਿਚ ਦਿੱਲੀ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਇਕ ਖੈਰਦੀਨ ਨਾਂ ਦਾ ਮੁਸਲਮਾਨ ਹਾਜ਼ਰ ਹੋਇਆ। ਜੋ ਪਿੰਡ ਤਪੇ (ਬਰਨਾਲੇ ਨੇੜੇ) ਰਹਿੰਦਾ ਸੀ। ਪਾਕਿਸਤਾਨ ਬਣਨ ਤੋਂ ਪਹਿਲਾਂ ਉਸ ਨੇ ਬੁੱਚੜਾਂ ਤੋਂ ਇਕ ਗਊ ਛੁਡਵਾਈ, ਸਮਾਂ ਬੀਤਦਾ ਗਿਆ। ਪਾਕਿਸਤਾਨ ਬਣਨ ਸਮੇਂ ਉਸ ਗਊ ਨੇ ਖੈਰਦੀਨ ਨੂੰ ਮੌਤ ਦੇ ਮੂੰਹ 'ਚੋਂ ਬਚਾਇਆ।

ਗਊ ਧਨ ਦੀ ਰੱਖਿਆ, ਸਾਂਭ ਸੰਭਾਲ ਅਤੇ ਨਸਲ ਸੁਧਾਰ ਦੀਆਂ ਅਹਿਮ ਸੇਵਾਵਾਂ ਨੂੰ ਮੱਦੇਨਜ਼ਰ ਰੱਖਦਿਆਂ ਸੰਨ 1964 ਵਿਚ ਗੋ-ਸੰਵਰਧਨ ਸਮਿਤੀ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ-ਰਤਨ' ਦੀ ਉਪਾਧੀ ਨਾਲ ਸਨਮਾਨਿਆ ਗਿਆ।

ਆਪ ਜੀ ਅੰਤਰ-ਰਾਸ਼ਟਰੀ ਦੁਧਾਰੂ ਗਊਆਂ ਦੀਆਂ ਪ੍ਰਦਰਸ਼ਨੀਆਂ ਵਿਚ ਸ਼ਾਮਲ ਹੁੰਦੇ ਰਹੇ। ਜਰਮਨੀ ਵਿਖੇ 'ਓਲਡਨ ਬਰਗ' ਪਸ਼ੂ ਪ੍ਰਦਰਸ਼ਨੀ ਸਮੇਂ ਆਪ ਜੀ ਨੇ ਆਖਿਆ ਕਿ ਜਿੱਥੇ ਤੁਸੀਂ ਏਨੇ ਚੰਗੇ ਦੁੱਧ ਵਾਲੀਆਂ ਗਊਆਂ ਤਿਆਰ ਕਰਦੇ ਹੋ ਉਥੇ ਇਕ ਉਦਮ ਹੋਰ ਵੀ ਕਰੋ, ਜਿਨ੍ਹਾਂ ਦਾ ਦੁੱਧ ਪੀਂਦੇ ਹਾਂ ਉਨ੍ਹਾਂ ਨੂੰ ਮਾਰਿਆ ਨਾ ਜਾਵੇ, ਉਨ੍ਹਾਂ ਦੀ ਸੇਵਾ ਕੀਤੀ ਜਾਵੇ।

ਆਪ ਜੀ ਪੰਥ ਅਤੇ ਸਮਾਜ ਦੀਆਂ ਜ਼ਿੰਮੇਵਾਰੀਆਂ ਸੰਭਾਲਦਿਆ ਹੋਇਆਂ ਅਤਿ ਦੇ ਰੁਝੇਵਿਆਂ ਵਿਚ ਵੀ ਰੋਜ਼ਾਨਾ ਬਿਰਧਸ਼ਾਲਾ ਅਤੇ ਗਊਸ਼ਾਲਾ ਦਰਸ਼ਨ ਦਿੰਦੇ। ਆਪ ਜੀ ਦੀ ਛੱਤਰ ਛਾਇਆ ਹੇਠ ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ ਨਗਰ, ਮਸਤਾਨ ਗੜ੍ਹ ਅਤੇ ਨਾਮਧਾਰੀ ਫਾਰਮ ਬਿੜਦੀ (ਬੰਗਲੌਰ) ਵਿਖੇ ਗਊਸ਼ਾਲਾਵਾਂ ਸਥਾਪਤ ਹੋਈਆਂ, ਜਿੱਥੇ ਸ਼ੁੱਧ ਭਾਰਤੀ ਨਸਲ ਦੀਆਂ ਗਊਆਂ ਦੀ ਸੇਵਾ ਸੰਭਾਲ ਹੋ ਰਹੀ ਹੈ।

ਸਾਡੇ ਰਿਸ਼ੀਆਂ-ਮੁਨੀਆਂ, ਗੁਰੂਆਂ, ਅਵਤਾਰਾਂ, ਭਗਵਾਨ ਸ੍ਰੀ ਰਾਮ ਚੰਦਰ ਅਤੇ ਸ੍ਰੀ ਕ੍ਰਿਸ਼ਨ ਮਹਾਰਾਜ ਤੋਂ ਅੱਜ ਤੱਕ ਗਊ ਭਾਰਤੀ ਸੰਸਕ੍ਰਿਤੀ, ਹਿੰਦੂ ਅਤੇ ਸਿੱਖ ਧਰਮ ਦੀਆਂ ਭਾਵਨਾਵਾਂ ਦੀ ਪ੍ਰਤੀਕ ਰਹੀ ਹੈ। 'ਗੋਪਾਲ ਰਤਨ' ਸਨਮਾਨ ਨਾਲ ਸੁਸੋਭਿਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਗਵਾਨ ਸ੍ਰੀ ਕ੍ਰਿਸ਼ਨ ਦੇ ਗਊ ਸੇਵਾ ਦੇ ਸੁਪਨਿਆਂ ਨੂੰ ਸਾਕਾਰ ਕਰਦਿਆਂ 'ਗਊਅਨ ਕੇ ਰਖਵਾਰੇ' ਦੀ ਸਫਲ ਭੂਮਿਕਾ ਨਿਭਾਈ।

– ਡਾ. ਸਤਵੰਤ ਕੌਰ ਮਠਾੜੂ

## ਮਾਸਟਰ ਨਿਹਾਲ ਸਿੰਘ

ਧੰਨ ਮਾਸਟਰ ਨਿਹਾਲ ਸਿੰਘ ਜੀ,
ਕਰੇ ਯਾਦ ਨਾਮਧਾਰੀ ਸੰਸਾਰ।

ਸੱਚੇ ਗੁਰੂ ਸਿੱਖ ਬਣ ਕੇ ਕਿਵੇਂ,
ਜਿਨ੍ਹਾਂ ਪਾਇਆ ਗੁਰੂ ਦਾ ਪਿਆਰ।

ਗਿਆਨੀ ਧਿਆਨੀ ਜਿਗਿਆਸੂ ਉਹ,
ਹੋਏ ਉਚ ਕੋਟੀ ਦੇ ਸਾਹਿਤਕਾਰ।

ਜੁੜ ਕੇ ਗੁਰੂ ਚਰਨਾਂ ਵਿਚ ਉਹਨਾਂ,
ਕਿਵੇਂ ਰਚਿਆ ਸਾਹਿਤ ਸੰਸਾਰ।

ਰਹਿ ਕੇ ਮਰਿਯਾਦਾ ਵਿਚ ਉਹਨਾਂ,
ਸਤਿਗੁਰੂ ਤੋਂ ਸਿੱਖਿਆ ਗਿਆਨ ਭੰਡਾਰ।

ਧਰਮੀ, ਕਰਮੀ ਤੇ ਮਹਾਂਪੁਰਖ ਹੋ,
ਵੰਡੀਆਂ ਖੁਸ਼ੀਆਂ ਸਨ ਅਪਾਰ।

ਕੀ ਕੀ ਸਿਫ਼ਤਾਂ ਕਰੀਏ ਆਪ ਦੀਆਂ,
ਪੰਥ ਦੇ ਹੋਏ ਹੀਰੇ ਹੋਣਹਾਰ।

ਕਰੇ ਅਰਪਿਤ ਸ਼ਰਧਾ ਸੁਮਨ,
ਸਤਵੰਤ ਦੀ ਹੈ ਨਮਸਕਾਰ।

ਸੂਬਾ ਸੁਰਿੰਦਰ ਕੌਰ ਖਰਲ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਗਊਆਂ ਦੀ ਸੇਵਾ ਸੰਭਾਲ

ਸੰਨ 1959 ਈ. ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ ਤਾਂ ਪੰਥ ਦੀ ਵਾਗਡੋਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੱਥ ਆ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਰ ਸਾਰੇ ਖੇਤਰਾਂ ਵਿਚ ਵਿਕਾਸ ਦੇ ਕਾਰਜ ਕਰਨ ਤੋਂ ਇਲਾਵਾ ਗਊ ਪਾਲਨ ਦੇ ਗੁਰੂ ਸ਼ਾਗਿਰਦ ਵਿਰਸੇ ਨੂੰ ਹੋਰ ਬਹੁਤ ਵਧਾਇਆ।

ਗਊ-ਗ੍ਰੀਬ ਦੀ ਰੱਖਿਆ ਸਾਰੇ ਅਧਿਆਤਮਕ ਗੁਰੂ ਕਰਦੇ ਆਏ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਨੁਸਾਰ,

**''ਸਾਡੇ ਵਿਚ ਧਰਮ ਤੇ ਸਿਆਸਤ ਨੂੰ ਵੱਖਰਾ ਨਹੀਂ ਸਮਝਿਆ ਜਾਂਦਾ, ਸਾਡਾ ਧਰਮ ਹੈ - ਗਊ ਤੇ ਗ੍ਰੀਬ ਦੀ ਰੱਖਿਆ।''**

ਆਪ ਜੀ ਦੇ ਵਿਚਾਰ ਹਨ ਕਿ ਗਊ ਦੀ ਪੂਜਾ ਅਤੇ ਗਊ ਦੀ ਰੱਖਿਆ ਦੀਆਂ ਸਿਰਫ਼ ਗੱਲਾਂ ਹੀ ਨਾ ਕੀਤੀਆਂ ਜਾਣ ਬਲਕਿ ਅਮਲੀ ਤੌਰ 'ਤੇ ਗਊ ਦੀ ਸੇਵਾ-ਸੰਭਾਲ ਅਤੇ ਪਾਲਣਾ ਵੀ ਕੀਤੀ ਜਾਵੇ। ਸ੍ਰੀ ਸਤਿਗੁਰੂ ਜੀ ਹੁਕਮ ਕਰਦੇ ਹਨ ਕਿ ਹਰ ਨਾਮਧਾਰੀ ਗਊ ਰੱਖੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਖੁਦ ਵੀ ਆਪਣੇ ਹੱਥੀਂ ਗਊਆਂ ਦੀ ਸੇਵਾ ਕਰਦੇ ਰਹੇ ਹਨ। ਗਊਆਂ ਦਾ ਦੁੱਧ ਚੋਣਾਂ, ਚਾਰਾ ਦੇਣਾ, ਦਵਾਈ ਦੇਣੀ, ਸਭ ਕੰਮ ਆਪ ਕਰਦੇ ਰਹੇ ਹਨ। ਗੱਦੀ 'ਤੇ ਬੈਠਣ ਉਪਰੰਤ ਵੀ ਸ੍ਰੀ ਸਤਿਗੁਰੂ ਜੀ ਸਵੇਰੇ ਬਹੁਤ ਸੁਵਖਤੇ ਗਊਆਂ ਥੱਲਿਓਂ ਝਾੜੂ ਫੇਰ ਕੇ, ਸੇਵਾ ਕਰਦੇ ਰਹੇ ਹਨ। ਆਪ ਜੀ ਦਾ ਕਰੀਬ ਰੋਜ਼ਾਨਾ ਗਊਸ਼ਾਲਾ ਵਿਚ ਗਊਆਂ ਨੂੰ ਵੇਖਣ ਜਾਣ ਦਾ ਨਿਤ ਕਰਮ ਰਿਹਾ ਹੈ। ਆਪਣੇ ਕਰ ਕਮਲਾਂ ਨਾਲ ਗਊਆਂ ਨੂੰ ਗੁੜ ਜਾਂ ਚਾਰਾ ਖਵਾ ਕੇ ਕੰਡ ਥਾਪੜ ਪਿਆਰ ਦਿੰਦੇ। ਗਊਆਂ ਦੀ ਸਾਂਭ ਸੰਭਾਲ ਵਿਚ ਕੋਈ ਕਮੀ ਨਾ ਰਹਿ ਜਾਵੇ, ਇਸ ਗੱਲ ਦੀ ਆਪ ਨਿਗਰਾਨੀ ਰੱਖਦੇ।

ਜਿਵੇਂ ਸਤਿਗੁਰੂ ਰਾਮ ਸਿੰਘ ਜੀ ਗਊਆਂ ਦਾ ਦੁੱਖ ਸਹਿ ਨਹੀਂ ਸਕਦੇ ਸਨ, ਉਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਗਊਆਂ ਦੇ ਦੁੱਖ ਜ਼ਰੇ ਨਹੀਂ ਸਨ ਜਾਂਦੇ। ਗਊਆਂ ਪ੍ਰਤੀ ਇਸ ਸੋਚ ਨੂੰ ਆਪ ਹਮੇਸ਼ਾਂ ਪ੍ਰਮੁੱਖ ਰੱਖਦੇ।

ਸੱਚੇ ਪਾਤਸ਼ਾਹ ਜੀ ਕੱਲੀ ਕੱਲੀ ਗਾਂ ਦਾ ਕਿੰਨਾ ਫਿਕਰ ਕਰਦੇ ਰਹੇ, ਇਸ ਬਾਰੇ ਮੈਨੂੰ ਸੰਤ ਸੁਖਦੇਵ ਸਿੰਘ ਟਿੱਬੇ ਵਾਲਿਆਂ ਨੇ ਦੱਸਿਆ ਕਿ 1990-91 ਦੀ ਗੱਲ ਹੈ ਕਿ ਇਕ ਦਿਨ ਅੰਮ੍ਰਿਤ ਵੇਲੇ ਸਵੇਰੇ ਦੋ ਵਜੇ ਮੈਨੂੰ ਸ੍ਰੀ ਸਤਿਗੁਰੂ ਜੀ ਦਾ ਫੋਨ ਆਇਆ ਕਿ ਜੀਵਨ ਨਗਰ ਦੀ ਇਕ ਸਾਹੀਵਾਲ ਗਾਂ (ਜਿਸ ਦੇ ਇਕ ਸਿੰਗ 'ਤੇ ਕੈਂਸਰ ਦੀ ਤਕਲੀਫ਼ ਸੀ), ਬਾਰੇ ਹੁਣੇ ਫੌਰਨ ਜਾ ਅਤੇ ਉਸ ਗਾਂ ਦਾ ਹਾਲ ਪਤਾ ਕਰਕੇ ਮੈਨੂੰ ਫੋਨ 'ਤੇ ਦੱਸੀਂ।

ਸ੍ਰੀ ਜੀਵਨ ਨਗਰ ਵਿਖੇ ਇਕ ਲਾਵਾਰਿਸ ਗਾਂ, ਜਿਸ ਨੂੰ ਬਹੁਤ ਜ਼ਿਆਦਾ ਤਕਲੀਫ਼ ਸੀ, ਸ੍ਰੀ ਸਤਿਗੁਰੂ ਜੀ ਦੀ ਦ੍ਰਿਸ਼ਟੀ ਵਿਚ ਆਈ ਤਾਂ ਉਨ੍ਹਾਂ ਨੇ ਉਸੇ ਵੇਲੇ ਲੰਬਰਦਾਰ ਅਮਰ ਸਿੰਘ ਨੂੰ ਹੁਕਮ ਕੀਤਾ ਕਿ ''ਇਸ ਗਊ ਦਾ ਜਲਦੀ ਇਲਾਜ ਕਰਵਾਓ, ਜਿੰਨੇ ਪੈਸੇ ਲਗਣਗੇ ਮੈਂ ਦਿਆਂਗਾ।''

ਸੰਤ ਸੁਖਦੇਵ ਸਿੰਘ (ਟਿੱਬਾ) ਨੇ ਮੈਨੂੰ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਦੀ ਰਸਨਾ ਤੋਂ ਇਹ ਗੱਲ ਖੁਦ ਸੁਣੀ ਹੈ ਕਿ ਇਕ ਵਾਰ ਹਜ਼ੂਰ ਚੰਡੀਗੜ੍ਹ ਤੋਂ ਸ੍ਰੀ ਭੈਣੀ ਸਾਹਿਬ ਬੱਸ 'ਤੇ ਆ ਰਹੇ ਸਨ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਜਦੋਂ ਬਾਬਾ ਜੀ ਦੇ ਰੂਪ ਵਿਚ ਸਨ) ਤਾਂ ਨੇੜੇ ਬੈਠੇ ਇਕ ਬੰਦੇ ਨੇ ਕਿਹਾ ਕਿ ਗਊਆਂ ਪਾਲਣ ਵਾਸਤੇ ਬਹੁਤ ਥਾਂ ਚਾਹੀਦੀ ਹੈ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ -

**''ਗਊ ਪਾਲਣ ਲਈ ਧਰਤੀ 'ਤੇ ਨਹੀਂ, ਦਿਲ ਵਿਚ ਜਗ੍ਹਾ ਚਾਹੀਦੀ ਹੈ।''**

ਇਕ ਵਾਰ ਇਕ ਡੈਲੀਗੇਸ਼ਨ ਦੇ ਮੈਂਬਰ ਵਲੋਂ ਇਹ ਪੁੱਛੇ ਜਾਣ 'ਤੇ ਕਿ ਜਿਹੜੀ ਗਊ ਏਨਾ ਦੁੱਧ ਦੇਂਦੀ ਹੈ ਉਸ ਦੇ ਖਰਚ ਕਿੰਨਾ ਆਉਂਦਾ ਹੋਵੇਗਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫੁਰਮਾਇਆ -

**''ਮੈਂ ਗਊ ਨਾਲ ਹਿਸਾਬ ਨਹੀਂ ਕਰਦਾ**
**ਕਿਉਂਕਿ ਗਊ ਮੇਰੇ ਨਾਲ ਹਿਸਾਬ ਨਹੀਂ ਕਰਦੀ।''**

ਸ੍ਰੀ ਸਤਿਗੁਰੂ ਜੀ ਸਮੇਂ ਸਮੇਂ ਸੇਵਕਾਂ ਨੂੰ ਪੁੱਛਦੇ ਰਹਿੰਦੇ ਕਿ ਕਿਹੜੀ ਕਿਹੜੀ ਗਾਂ, ਕਿੰਨਾ ਕਿੰਨਾ ਦੁੱਧ ਦਿੰਦੀ ਹੈ। ਜੇ ਗਊਆਂ ਦਾ ਦੁੱਧ ਘੱਟ ਹੋਵੇ ਤਾਂ ਆਪ ਸੇਵਕਾਂ ਨੂੰ ਹੁਕਮ ਕਰਦੇ ਕਿ ਮੈਨੂੰ ਦੱਸੋ ਜਿਸ ਚੀਜ਼ ਦੀ ਲੋੜ ਹੈ, ਗਊਆਂ ਦਾ ਦੁੱਧ ਵਧਾਓ। ਜੇ ਗਊਸ਼ਾਲਾ 'ਚ ਕੋਈ ਗਾਂ ਲਿੱਸੀ ਦਿਖਾਈ ਦੇਵੇ ਤਾਂ ਸੇਵਕਾਂ ਨੂੰ ਧਿਆਨ ਰੱਖਣ ਦੀ ਖਾਸ ਹਿਦਾਇਤ ਦਿੰਦੇ। ਸ੍ਰੀ ਸਤਿਗੁਰੂ ਜੀ ਗਊਆਂ ਦੇ ਘਿਓ ਤੇ ਦੁੱਧ ਦਾ ਰਿਕਾਰਡ ਸੇਵਕਾਂ ਕੋਲੋਂ ਲਿਖਵਾਉਂਦੇ ਰਹੇ ਹਨ ਤੇ ਸਮੇਂ ਸਮੇਂ 'ਤੇ ਖੁਦ ਆਪ ਵੀ ਇਹ ਲਿਖਤੀ ਰਿਕਾਰਡ ਧਿਆਨ ਨਾਲ ਵੇਖ ਚੈਕ ਕਰਦੇ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀਆਂ ਗਊਸ਼ਾਲਾਵਾਂ ਵਿਚ ਸੈਂਕੜੇ ਗਊਆਂ ਦੀ ਪਾਲਣਾ ਪੋਸ਼ਣਾ ਕਰਦੇ ਰਹੇ ਹਨ। ਇਨ੍ਹਾਂ ਦਾ ਜਿਕਰ ਚੈਪਟਰ ਗਊਸ਼ਾਲਾਵਾਂ ਅਤੇ ਪ੍ਰਬੰਧਕ ਵਰਗ ਵਿਚ ਲਿਖਿਆ ਗਿਆ ਹੈ।

ਗਊ ਧਨ ਦੀ ਰੱਖਿਆ, ਸਾਂਭ ਸੰਭਾਲ ਅਤੇ ਨਸਲ ਸੁਧਾਰ ਨੂੰ ਮੱਦੇ ਨਜ਼ਰ ਰੱਖਦਿਆਂ ਸ੍ਰੀ ਸਤਿਗੁਰੂ ਜੀ ਨੂੰ ਸੰਨ 1964 ਵਿਚ ਹੈਦਰਾਬਾਦ ਵਿਖੇ ਗੋਸੰਵਰਧਨ ਸਮਿਤੀ ਵਲੋਂ 'ਗੋਪਾਲ-ਰਤਨ' ਦੇ ਖਿਤਾਬ ਨਲ ਸਨਮਾਨਿਤ ਕੀਤਾ ਗਿਆ ਸੀ। 'ਗੋਪਾਲ ਰਤਨ' ਦਾ ਖਿਤਾਬ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਨਾਂ 'ਤੇ ਸ਼ੁਰੂ ਕੀਤਾ ਗਿਆ ਸੀ ਅਰਥਾਤ ਗਊ ਪਾਲਕ, ਗਊਆਂ ਦੀ ਪਾਲਣਾ ਅਤੇ ਰੱਖਿਆ ਕਰਨ ਵਾਲਾ।

ਸਿਰਫ਼ ਦੁਧਾਰੂ ਗਊਆਂ ਦੀ ਹੀ ਨਹੀਂ ਬਲਕਿ ਦੁੱਧੋਂ ਹਟੀਆਂ, ਲਾਵਾਰਸ ਗਊਆਂ ਦੀ ਸਾਂਭ-ਸੰਭਾਲ ਵੀ ਸ੍ਰੀ ਸਤਿਗੁਰੂ ਜੀ ਕਰਦੇ ਤੇ ਕਰਨ ਦੀ ਪ੍ਰੇਰਨਾ ਦਿੰਦੇ। ਸ੍ਰੀ ਸਤਿਗੁਰੂ ਜੀ ਨੇ ਬੁਚੜਵਾਨੇ ਨੂੰ ਜਾ ਰਹੀਆਂ ਅਨੇਕਾਂ ਗਊਆਂ ਛੁਡਵਾਈਆਂ। ਜਦੋਂ ਸ੍ਰੀ ਸਤਿਗੁਰੂ ਜੀ ਨੂੰ 'ਗੋਪਾਲ ਰਤਨ' ਦੀ ਉਪਾਧੀ ਅਤੇ ਪੰਜ ਹਜਾਰ ਰੁਪਏ ਨਾਲ ਸਨਮਾਨਤ ਕੀਤਾ ਗਿਆ ਉਦੋਂ ਅਪ ਜੀ ਦੇ ਭੇਜੇ ਸੇਵਕਾਂ ਨੇ 8 ਗਊਆਂ ਕਲਕੱਤੇ ਤੋਂ ਬੁੱਚੜਾਂ ਪਾਸੋਂ ਛੁਡਵਾ ਕੇ ਲਿਆਂਦੀਆਂ ਸਨ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਗਊਆਂ ਨੂੰ ਬੁੱਚੜਾਂ ਤੋਂ ਛੁਡਵਾਇਆ ਹੈ ਤਾਂ ਹੀ ਇਹ ਪੁਰਸਕਾਰ ਤੇ ਉਪਾਧੀ ਮਿਲੇ ਹਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਲਕੱਤੇ ਤੋਂ ਇਕ ਵਾਰ 8 ਤੇ ਇਕ ਵਾਰ 47 ਗਊਆਂ ਬੁੱਚੜਾਂ ਪਾਸੋਂ ਛੁਡਵਾ ਕੇ ਲਿਆਂਦੀਆਂ ਗਈਆਂ, ਉਹ ਬਹੁਤ ਦੁੱਧ ਦਿੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਦਾ ਆਪਣੇ ਸਿੱਖਾਂ ਨੂੰ ਹੁਕਮ ਹੈ ਕਿ ਕਿਸੇ ਐਸੇ ਵਿਅਕਤੀ ਕੋਲ ਗਾਂ ਨਾ ਵੇਚੀ ਜਾਵੇ, ਜਿਹੜਾ ਅੱਗੋਂ ਉਸ ਨੂੰ ਗਊਆਂ ਮਾਰਨ ਵਾਲਿਆਂ ਕੋਲ ਵੇਚਣ ਦਾ ਇਰਾਦਾ ਰੱਖਦਾ ਹੋਵੇ।

ਇਸੇ ਤਰ੍ਹਾਂ ਪਿੰਡਾਂ ਵਿਚ ਲਾਵਾਰਿਸ ਤੁਰੇ ਫਿਰਦੇ ਮਾਰਖੁੰਡੇ ਸਾਨ੍ਹਾਂ ਨੂੰ ਮਾਰਨ ਦੀ ਬਜਾਏ, ਸ੍ਰੀ ਭੈਣੀ ਸਾਹਿਬ ਮੰਗਵਾ ਲਿਆ ਜਾਂਦਾ ਰਿਹਾ ਹੈ। ਪਿੰਡਾਂ ਦੀਆਂ ਪੰਜਾਇਤਾਂ ਦੇ ਸਰਪੰਚਾਂ ਵਲੋਂ ਬਾਕਾਇਦਾ ਚਿੱਠੀ ਲਿਖ ਕੇ ਸ੍ਰੀ

ਸਤਿਗੁਰੂ ਜੀ ਨੂੰ ਅਰਜ਼ ਕੀਤੀ ਜਾਂਦੀ ਸੀ ਕਿ ਅਸੀਂ ਆਪਣੇ ਪਿੰਡ ਦੇ ਮਾਰਖੁੰਡੇ ਸਾਨ੍ਹ ਲੈ ਕੇ ਆਉਂਦੇ ਹਾਂ, ਉਨ੍ਹਾਂ ਨੂੰ ਆਪ ਹੀ ਇੱਥੇ ਰੱਖ ਲਵੋ। ਉਹੀ ਸਾਨ੍ਹ ਜਿਹੜੇ ਟਰਾਲੀਆਂ ਵਿਚ ਕਈ ਕਈ ਰੱਸੇ ਪਾ ਕੇ ਬੰਨ੍ਹ ਕੇ ਸ੍ਰੀ ਭੈਣੀ ਸਾਹਿਬ ਲਿਆਂਦੇ ਜਾਂਦੇ ਸਨ, ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਲੰਗਰ ਦੇ ਪ੍ਰਸ਼ਾਦੇ ਛੱਕ ਕੇ ਸ਼ਾਂਤ ਹੋ ਮਾਰਨੋਂ ਹਟ ਜਾਂਦੇ ਸਨ।

ਅੰਗਰੇਜ਼ਾਂ ਦੇ ਸਮੇਂ ਤੋਂ ਹੀ ਭਾਰਤ ਵਿਚ ਬੁੱਚੜਖ਼ਾਨੇ ਖੋਲ੍ਹੇ ਗਏ। ਹੁਣ ਸਾਡਾ ਦੇਸ਼ ਆਜ਼ਾਦ ਹੈ, ਸਾਡੀ ਆਪਣੀ ਸਰਕਾਰ ਹੈ, ਫਿਰ ਵੀ ਭਾਰਤ ਵਿਚ ਵੱਡੀ ਗਿਣਤੀ ਵਿਚ ਛੋਟੇ-ਵੱਡੇ ਬੁੱਚੜਖ਼ਾਨੇ ਹਨ, ਜਿੱਥੇ ਰੋਜ਼ਾਨਾ ਲੱਖਾਂ ਪਸ਼ੂ ਕਤਲ ਕੀਤੇ ਜਾਂਦੇ ਹਨ, ਇਨ੍ਹਾਂ ਵਿਚੋਂ ਹਜਾਰਾਂ ਗਊਆਂ ਹੁੰਦੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕਰਦੇ ਸਨ :

**''ਦੁੱਧ ਘਿਓ ਦੀਆਂ ਨਦੀਆਂ ਵਗਣ ਵਾਲੇ ਦੇਸ਼ ਵਿਚ ਦੁਧਾਰੂ ਪਸ਼ੂਆਂ ਦੇ ਲਹੂ ਨਾ ਵਗਣ ਦਿਓ। ਬੁੱਚੜਖ਼ਾਨਿਆਂ ਵਿਚ ਆਪਣੇ ਪਸ਼ੂ ਭੇਜੇ ਹੀ ਨਾ ਜਾਣ। ਕੀ ਜੇ ਸਾਨੂੰ ਕੋਈ ਪੈਸੇ ਦੇਵੇ, ਅਸੀਂ ਮਾਰਨ ਵਾਸਤੇ ਆਪਣੇ ਬੱਚੇ ਦੇ ਦਿਆਂਗੇ।''**

ਸ੍ਰੀ ਸਤਿਗੁਰੂ ਜੀ ਬੇਜ਼ੁਬਾਨ ਪਸ਼ੂਆਂ ਨੂੰ ਬੇਰਹਿਮੀ ਨਾਲ ਕਤਲ ਕਰਨ ਲਈ ਭਾਰਤ ਵਿਚ ਖੁਲ੍ਹਦੇ ਜਾ ਰਹੇ ਇਨ੍ਹਾਂ ਬੁੱਚੜਖ਼ਾਨਿਆਂ ਨੂੰ ਬੰਦ ਕਰਵਾਉਣ ਦੇ ਸਮਰਥਕ ਰਹੇ। ਆਪ ਪ੍ਰਯਤਨਸ਼ੀਲ ਸਨ ਕਿ ਭਾਰਤ ਵਿਚ ਗਊ ਧਨ ਤੇ ਹੋਰ ਪਸ਼ੂ ਧਨ ਦੀ ਰੱਖਿਆ ਹੋਵੇ।

ਜਦੋਂ ਸੰਨ 1995 ਵਿਚ ਡੇਰਾ ਬਸੀ ਵਿਖੇ 'ਮੈਸਰਜ਼ ਪੰਜਾਬ ਮੀਟਜ਼ ਲਿਮਿਟਿਡ' ਦੇ ਨਾਂ ਨਾਲ ਬੁੱਚੜਖ਼ਾਨਾ ਖੋਲ੍ਹਿਆ ਗਿਆ ਤਾਂ ਜੀਵ ਦਇਆ ਦਾ ਸਿਧਾਂਤ ਅਪਣਾਉਣ ਵਾਲੀਆਂ ਸਾਰੀਆਂ ਸੰਸਥਾਵਾਂ ਸਮੇਤ, ਇਸ ਦਾ ਪੂਰਾ ਵਿਰੋਧ ਨਾਮਧਾਰੀਆਂ ਨੇ ਕੀਤਾ ਤਾਂ ਜੋ ਇਹ ਬੁੱਚੜਖ਼ਾਨਾ ਕਿਸੇ ਵੀ ਹਾਲਤ ਵਿਚ ਚਲਣ ਨਾ ਦਿੱਤਾ ਜਾਵੇ।

ਵਿਸ਼ਵ ਸ਼ਾਂਤੀ ਅਤੇ ਬੁੱਚੜਖ਼ਾਨੇ ਬੰਦ ਹੋ ਜਾਣ ਵਾਸਤੇ ਸ੍ਰੀ ਸਤਿਗੁਰੂ ਜੀ, ਸ੍ਰੀ ਭੈਣੀ ਸਾਹਿਬ ਵਿਖੇ ਸਵਾ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦਾ ਹਵਨਯੱਗ ਕਰਵਾਉਂਦੇ ਰਹਿੰਦੇ।

ਇੰਜ ਗੋਪਾਲ ਰਤਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗਊ ਪਾਲਣ ਅਤੇ ਗਊ ਰੱਖਿਆ ਲਈ ਸਾਰਥਕ ਯਤਨ ਕੀਤੇ। ਗਊ ਬੱਧ ਬੰਦ ਕਰਾਉਣ ਦੇ ਨਾਲ ਨਾਲ ਗਊ ਦੀ ਨਸਲ ਸੁਧਾਰਨ ਵਾਸਤੇ ਉਸ ਦੀ ਉਚਿਤ ਸੇਵਾ ਕਰਨ ਲਈ ਬੜੇ ਜ਼ੋਰਦਾਰ ਢੰਗਾਂ ਨਾਲ ਆਪ ਨੇ ਕੁਲ ਵਿਸ਼ਵ ਦੇ ਲੋਕਾਂ ਨੂੰ ਪ੍ਰੇਰਨਾ ਦਿੱਤੀ। ਸ੍ਰੀ ਸਤਿਗੁਰੂ ਜੀ ਖੁਦ ਗਊਆਂ ਦੀ ਸੇਵਾ ਕਰਦੇ ਰਹੇ ਹਨ ਤੇ ਆਪ ਜੀ ਨੂੰ ਗਊਆਂ ਬਾਰੇ ਬਹੁਤ ਗਿਆਨ ਅਤੇ ਜਾਣਕਾਰੀ ਸੀ।

ਜਿੱਥੇ ਸ੍ਰੀ ਸਤਿਗੁਰੂ ਜੀ ਹਿੰਦੁਸਤਾਨ ਦੀਆਂ ਵੱਖ ਵੱਖ ਥਾਵਾਂ 'ਤੇ ਪਸ਼ੂ ਪ੍ਰਦਰਸ਼ਨੀਆਂ ਕਰਦੇ ਅਤੇ ਉਨ੍ਹਾਂ ਵਿਚ ਸ਼ਾਮਲ ਹੁੰਦੇ, ਉਥੇ ਆਪ ਜੀ ਅੰਤਰ ਰਾਸ਼ਟਰੀ ਦੁਧਾਰੂ ਗਊਆਂ ਦੀਆਂ ਪ੍ਰਦਰਸ਼ਨੀਆਂ ਵਿਚ ਵੀ ਸ਼ਾਮਲ ਹੁੰਦੇ ਰਹੇ ਹਨ।

ਅਗਸਤ 1967 ਵਿਚ ਸ੍ਰੀ ਸਤਿਗੁਰੂ ਜੀ ਇੰਗਲੈਂਡ ਦੇ ਦੌਰੇ 'ਤੇ ਗਏ ਹੋਏ ਸਨ। ਉਥੋਂ ਆਪ ਪੱਛਮੀ ਜਰਮਨੀ ਵਿਚ ਲੱਗੀ ਪਸ਼ੂ ਪ੍ਰਦਰਸ਼ਨੀ ਵੇਖਣ ਗਏ। ਪ੍ਰਬੰਧਕਾਂ ਨੇ ਆਪ ਨਾਲ ਹੋ ਕੇ ਸਾਰੀ ਪ੍ਰਦਰਨੀ ਵਿਖਾਈ। ਇਕ ਗਊ ਨੂੰ ਵੇਖ ਕੇ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਸ ਗਊ ਦਾ ਏਨਾ ਦੁੱਧ ਹੋਣਾ ਚਾਹੀਦਾ ਹੈ। ਪ੍ਰਬੰਧਕਾਂ ਨੇ ਰਿਕਾਰਡ ਵੇਖਿਆ ਤਾਂ ਉਹ ਗਊ ਠੀਕ ਓਨਾ ਹੀ ਦੁਧ ਦੇ ਰਹੀ ਸੀ। ਪ੍ਰਬੰਧਕਾਂ ਨੇ ਹੈਰਾਨ ਹੋ ਕੇ ਪੁੱਛਿਆ ਕਿ ਆਪ ਜੀ ਨੂੰ ਕਿਸ ਤਰ੍ਹਾਂ ਪਤਾ ਲਗ ਜਾਂਦਾ ਹੈ। ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, 'ਅਸੀਂ ਪਹਿਲਾਂ ਗਊ ਦੀ ਪੂਛ ਵੱਲ ਵੇਖਦੇ ਹਾਂ, ਫਿਰ ਥਣਾਂ ਵੱਲ ਵੇਖਦੇ ਹਾਂ, ਇਕ ਮਿਲਕ ਵੇਨ (Milk Vein) ਭਾਵ ਦੁੱਧ ਵਾਲੀ ਨਾੜੀ ਹੁੰਦੀ ਹੈ ਇਹਨਾਂ ਦੇ ਸਰੀਰ ਵਿਚ, ਅਸੀਂ ਉਸ ਵੱਲ ਧਿਆਨ ਮਾਰ ਕੇ ਸਾਰਾ ਅਨੁਮਾਨ ਲਗਾ ਲੈਂਦੇ ਹਾਂ।' ਸ੍ਰੀ ਸਤਿਗੁਰੂ ਜੀ ਦੇ ਗਿਆਨ ਅਤੇ ਤਜਰਬੇ ਬਾਰੇ ਜਾਣ ਕੇ ਪ੍ਰਬੰਧਕ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੂੰ ਜਾਪਿਆ ਕਿ ਸ੍ਰੀ ਸਤਿਗੁਰੂ ਜੀ ਕਿਸੇ ਯੂਨੀਵਰਸਿਟੀ ਵਿਚੋਂ ਪੜ੍ਹੇ ਹੋਏ ਹਨ।

ਓਸੇ ਦੌਰੇ ਸਮੇਂ ਜਰਮਨੀ ਵਿਖੇ 'ਓਲਡਨ ਬਰਗ ਪਸ਼ੂ ਪ੍ਰਦਰਸ਼ਨੀ' ਵੇਖਣ ਗਿਆਂ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤੇ –

**''ਜੇ ਤੁਸੀਂ ਏਨੀਆਂ ਦੁੱਧ ਦੇਣ ਵਾਲੀਆਂ ਗਊਆਂ ਪਾਲਦੇ ਹੋ ਉਥੇ ਇਕ ਉਦਮ ਹੋਰ ਵੀ ਕਰੋ, ਜਿਨ੍ਹਾਂ ਗਊਆਂ ਦਾ ਦੁੱਧ ਪੀਂਦੇ ਹੋ ਉਹਨਾਂ ਨੂੰ ਮਾਰਿਆ ਨਾ ਕਰੋ ਉਨ੍ਹਾਂ ਦਾ ਦੁੱਧ ਪੀਓ, ਮਾਸ ਨਾ ਖਾਓ।''**

ਇਸੇ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਡਾ. ਡਗਲਸ ਕੈਂਪਬੈਲ ਦੇ ਰਿਸਰਚ ਫਾਰਮ 'ਤੇ ਵੀ ਗਏ ਅਤੇ ਉਹਨਾਂ ਨੂੰ ਅਤੇ ਸਰ ਰੋਨਾਲਡ ਕਾਰਵੇ ਜੋ ਕਿ Soil Association ਦੇ ਸਕੱਤਰ ਸਨ, ਨੂੰ ਮਿਲੇ। ਖੇਤੀ ਬਾੜੀ ਤੇ ਗਊਆਂ ਦੀ ਨਸਲ ਬਾਰੇ, ਬਹੁਤ ਸਾਰੀਆਂ ਜਾਣਕਾਰੀਆਂ ਦਾ ਆਦਾਨ-ਪ੍ਰਦਾਨ ਹੋਇਆ।

ਸੰਨ 1993 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਡੈਨਮਾਰਕ ਦੇ ਦੌਰੇ ਸਮੇਂ ਗਊਆਂ ਦਾ ਡੇਅਰੀ ਫਾਰਮ ਵੇਖਣ ਗਏ। ਇਹ ਫਾਰਮ ਡੈਨਮਾਰਕ ਦੇ ਪਿੰਡ lillskenvet village, distt. Koge, state Roskilde amt. ਵਿਖੇ ਹੈ। ਡੈਨਮਾਰਕ ਵਾਸੀ ਸ੍ਰ. ਸੁਖਦੇਵ ਸਿੰਘ ਸੰਧੂ ਅਤੇ ਸ੍ਰ. ਮਨਜੀਤ ਸਿੰਘ ਸੰਧੂ ਸਪੁੱਤਰ ਸੰਤ ਗੁਰਬਚਨ ਸਿੰਘ ਦਿੱਲੀ ਨੇ ਮੈਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਨਵਰੀ ਸੰਨ 2009 ਨੂੰ ਦੱਸਿਆ ਕਿ ਉਸ ਫਾਰਮ ਵਿਚ ਬਣਵਾਈ ਗਊਸ਼ਾਲਾ ਵਿਚ ਸ੍ਰੀ ਸਤਿਗੁਰੂ ਜੀ ਨੇ ਬੜੀ ਰੀਝ ਨਾਲ 40-50 ਗਊਆਂ ਨੂੰ ਵੇਖਿਆ। ਕੁਝ ਗਊਆਂ ਨੂੰ ਵੇਖਦਿਆਂ ਹੀ ਸ੍ਰੀ ਸਤਿਗੁਰੂ ਜੀ ਨੇ ਦੱਸ ਦਿੱਤਾ ਕਿ ਆਹ ਗਊ ਏਨਾ ਦੁੱਧ ਦਿੰਦੀ ਹੈ, ਐਹ ਗਊ ਏਨਾ ਦੁੱਧ ਦਿੰਦੀ ਹੈ, ਸੁਣਕੇ ਗਊਸ਼ਾਲਾ ਦੇ ਇੰਚਾਰਜ ਨੇ ਆਦਰ ਤੇ ਹੈਰਾਨੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਬਿਲਕੁਲ ਠੀਕ ਹੈ।

**''ਇਕ ਵਾਰ ਸ੍ਰੀ ਸਤਿਗੁਰੂ ਜੀ ਨੂੰ ਪਟਿਆਲੇ ਦੇ ਇਕ ਬਾਜਾਰ ਵਿਚ ਸ੍ਰ. ਅਮਰ ਸਿੰਘ ਐਮ.ਏ. ਨਾਮੀ ਇਕ ਸੱਜਣ ਮਿਲੇ ਤੇ ਆਖਣ ਲੱਗੇ, ''ਤੁਸੀਂ ਗਊ ਰੱਖਿਆ ਤੇ ਜੋਰ ਦਿੰਦੇ ਹੋ ਪਰ ਭਾਰਤ ਵਿਚ ਅੱਗੇ ਹੀ ਬੜੇ ਲੋਕ ਭੁੱਖੇ ਮਰ ਰਹੇ ਹਨ। ਉਹਨਾਂ ਦੀ ਜ਼ਿੰਦਗੀ ਨਾਲੋਂ ਗਾਂ ਦੀ ਜ਼ਿੰਦਗੀ ਕੀਮਤੀ ਹੈ, ਜੋ ਆਵਾਰਾ ਗਊਆਂ ਨੂੰ ਬੁੱਚੜਖ਼ਾਨਿਆਂ ਦੀ ਥਾਂ ਦਾਣਾ ਪੱਠਾ ਪਾਇਆ ਜਾਵੇ ?''**

ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ –

**''ਭਾਰਤਵਾਸੀ ਭੁੱਖੇ ਤਾਂ ਹੀ ਮਰ ਰਹੇ ਹਨ ਜੇ ਗਊ ਭੁੱਖੀ ਮਰ ਰਹੀ ਹੈ। ਜੇ ਗਊ ਨੂੰ ਬਚਾਇਆ ਜਾਵੇ ਤਾਂ ਮੈਂ ਦਾਹਵੇ ਨਾਲ ਕਹਿੰਦਾ ਹਾਂ ਕਿ ਕੋਈ ਵਜ੍ਹਾ ਨਹੀਂ ਭਾਰਤ ਵਿਚ ਭੁੱਖ ਨੰਗ ਰਹੇ।''**

– ਸਤਿਜੁਗ ਦਾ ਗਊ ਅੰਕ ਪੰਨਾ 75, ਸ੍ਰ. ਸੁਵਰਨ ਸਿੰਘ ਵਿਰਕ ਦੇ ਲੇਖ 'ਗਊ ਦੀ ਮਹਾਨਤਾ' ਵਿਚੋਂ

ਅਜਕੱਲ੍ਹ ਤਾਂ ਸਾਡੇ ਦੇਸ਼ ਵਿਚ ਬਹੁਤ ਸਾਰੇ ਮੁਸਲਮਾਨ ਵੀ ਗਊ ਰੱਖਿਆ ਕਰਨ ਲੱਗ ਪਏ ਹਨ। ਗਊ ਬਿਪਤਾ ਸਮੇਂ ਪਾਲਣਹਾਰ ਦੀ ਮਦਦ ਕਰਦੀ ਹੈ। ਪਿੰਡ ਤਪਾ (ਨੇੜੇ ਬਰਨਾਲਾ) ਦੇ ਇਕ ਮੁਸਲਮਾਨ ਖੈਰਦੀਨ ਨੇ ਸੰਨ 1964-65 ਵਿਚ ਸਤਿਗੁਰੂ ਜਗਜੀਤ ਸਿੰਘ ਨੂੰ ਦੱਸਿਆ ਕਿ ਗਊ ਰਕਸ਼ਾ ਕਰਨ ਤੇ ਹੀ ਉਸਦੀ ਜਾਨ 1947 ਦੇ ਫਸਾਦਾਂ ਵਿਚ ਬਚੀ ਸੀ। ਇਸ ਬਾਰੇ ਸ੍ਰੀ ਸਤਿਗੁਰੂ ਜੀ ਆਪਣੇ ਪ੍ਰਵਚਨਾਂ ਵਿਚ ਫੁਰਮਾਉਂਦੇ ਹਨ –

''ਇਕ ਖੈਰਦੀਨ ਨਾਂ ਦਾ ਮੁਸਲਮਾਨ ਸੀ। ਪਾਕਿਸਤਾਨ ਬਣਨ ਤੋਂ ਕਈ ਸਾਲ ਪਹਿਲਾਂ ਉਸ ਨੇ ਤਿੰਨ ਗਊਆਂ ਜਿਹੜੀਆਂ ਮੁਸਲਮਾਨ ਮਾਰਨ

ਵਾਸਤੇ ਲਿਆਏ ਸਨ, ਉਹਨਾਂ ਨੂੰ ਛੁਡਾਉਣ ਵਾਸਤੇ ਉਦਮ ਕੀਤਾ। ਉਹਨਾਂ ਮੁਸਲਮਾਨਾਂ ਨੇ ਕਿਹਾ ਕਿ ਤੂੰ ਪੈਸੇ ਦੇ ਕੇ ਖਰੀਦ ਲੈ। ਉਸ ਨੇ ਕਿਹਾ ਕਿ ਮੈਂ ਪੈਸਿਆਂ ਦਾ ਪ੍ਰਬੰਧ ਕਰਦਾ ਹਾਂ ਪਰ ਉਸ ਕੋਲ ਪੈਸੇ ਨਹੀਂ ਸਨ। ਫਿਰ ਉਸ ਨੇ ਆਪਣੀ ਭਰਜਾਈ ਦਾ ਹੱਸ (ਗਹਿਣਾ) ਲੈ ਕੇ, 22 ਰੁਪਏ ਦਾ ਵੇਚ ਕੇ ਉਹਦੇ ਨਾਲ ਇਕ ਗਾਂ ਖਰੀਦੀ। ਉਹ ਇਕ ਦੋ ਸੂਏ ਉਸ ਕੋਲ ਸੂਈ ਤੇ ਫਿਰ ਉਸ ਨੇ ਉਹ ਗਾਂ ਗਊਸ਼ਾਲਾ ਨੂੰ ਦੇ ਦਿੱਤੀ। ਉਸ ਤੋਂ ਬਾਅਦ ਪਾਕਿਸਤਾਨ ਬਣਨਾ ਸ਼ੁਰੂ ਹੋ ਗਿਆ। ਜਿਸ ਵੇਲੇ ਪਾਕਿਸਤਾਨ ਬਣਨਾ ਸ਼ੁਰੂ ਹੋਇਆ ਤਾਂ ਉਹ ਮੁਸਲਮਾਨ ਜੋ ਕੁਝ ਹੋਰ ਮੁਸਲਮਾਨਾਂ ਦੇ ਨਾਲ ਸੀ, ਨੂੰ ਹਿੰਦੂਆਂ ਜਾਂ ਸਿੱਖਾਂ ਨੇ ਘੇਰ ਕੇ ਸਲਾਹ ਦਿੱਤੀ ਕਿ ਇਹਨਾਂ ਨੂੰ ਅੰਦਰ ਦੇ ਕੇ ਸਾੜ ਕੇ ਮਾਰ ਦੇਈਏ। ਸਾਰੇ ਮੁਸਲਮਾਨ ਕਿਸੇ ਤਰ੍ਹਾਂ ਅੱਗ ਵਿਚੋਂ ਨਿਕਲ ਕੇ ਭੱਜ ਗਏ। ਖੈਰਦੀਨ ਕੱਲਾ ਰਹਿ ਗਿਆ। ਅੰਦਰ ਜਿੱਥੇ ਖੈਰਦੀਨ ਬੈਠਾ ਸੀ ਉਥੇ ਉਸਦੇ ਉਪਰ ਬਹੁਤ ਵੱਡਾ ਸ਼ਤੀਰ ਸੀ। ਐਸੀ ਕੁਦਰਤ ਵਰਤਾਈ ਸਤਿਗੁਰਾਂ ਨੇ ਉਹ ਸ਼ਤੀਰ ਉਸਦੇ ਸਿਰ ਵਲੋਂ ਨਹੀਂ ਸੜਿਆ, ਦੂਸਰੇ ਪਾਸਿਓਂ ਸੜ ਕੇ ਥੱਲੇ ਡਿੱਗ ਪਿਆ। ਖੈਰਦੀਨ ਨੂੰ ਕੋਈ ਆਂਚ ਨਹੀਂ ਆਈ। ਜਿੰਨਾ ਚਿਰ ਉਹ ਅੰਦਰ ਰਿਹਾ ਉਸਦੇ ਸਾਹਮਣੇ ਗਊ ਦੀ ਪੂਛ ਹਿਲਦੀ ਰਹੀ ਤੇ ਸੇਕ ਨਹੀਂ ਲੱਗਣ ਦਿੱਤਾ। ਇੰਜ ਗਾਂ ਦੀ ਰੱਖਿਆ ਮੁਸਲਮਾਨ ਨੇ ਕੀਤੀ ਤੇ ਗਊ ਨੇ ਮੁਸਲਮਾਨ ਦੀ ਰੱਖਿਆ ਕਰ ਦਿੱਤੀ।''

ਰੋਜ਼ਾਨਾ ਅਖਬਾਰ ਜਗਬਾਣੀ ਵਿਚ ਆਪਣੇ ਸੰਪਾਦਕੀ ਲੇਖ 'ਰਾਮ ਕ੍ਰਿਸ਼ਨ ਦੇ ਦੇਸ਼ 'ਚ ਗਊ ਮਾਤਾ 'ਤੇ ਅਤਿਆਚਾਰ' (5) ਵਿਚ ਸ੍ਰੀ ਅਸ਼ਵਨੀ ਕੁਮਾਰ ਨੇ ਲਿਖਿਆ ਹੈ –

**''ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਨੇ ਗਊ ਰੱਖਿਆ ਕਰਦਿਆਂ ਗਊ ਨੂੰ ਮਾਤਾ ਵਾਂਗ ਹੀ ਮੰਨਿਆ ਹੈ। ਉਨ੍ਹਾਂ ਦੀ ਇਹ ਪਰੰਪਰਾ ਨਾਮਧਾਰੀ ਕੂਕਿਆਂ ਨੇ ਜਿਸ ਤਰ੍ਹਾਂ ਅੱਗੇ ਵਧਾਈ ਉਸ ਉਤੇ ਭਾਰਤ ਨੂੰ ਨਾਜ਼ ਹੈ।''**

ਜਿਹੜੀ ਵੀ ਸੰਸਥਾ ਗਊ ਰੱਖਿਆ ਦੇ ਸਬੰਧ ਵਿਚ ਯਤਨ ਕਰਦੀ ਹੈ, ਸ੍ਰੀ ਸਤਿਗੁਰੂ ਜੀ ਉਸ ਨੂੰ ਪੂਰਾ ਸਹਿਯੋਗ ਦਿੰਦੇ ਹਨ। ਆਪ ਆਪਣੇ ਜਰੂਰੀ ਰੁਝੇਵੇਂ ਛੱਡ ਕੇ ਵੀ ਇਸ ਸਬੰਧੀ ਕੀਤੇ ਸਮਾਗਮ 'ਤੇ ਦਰਸ਼ਨ ਦਿੰਦੇ ਰਹੇ ਹਨ।

ਗਊ ਪਾਲਣਾ ਅਤੇ ਗਊ ਦੁੱਧ ਦੇ ਸੇਵਨ ਦੇ ਗੁਣਾਂ ਬਾਰੇ ਵਿਸ਼ੇਸ਼ ਤੌਰ ਤੇ ਨਾਮਧਾਰੀ ਜਗਤ ਵਲੋਂ ਸਮੇਂ ਸਮੇਂ ਸਾਹਿਤ ਪ੍ਰਕਾਸ਼ਨ ਕੀਤਾ ਜਾਂਦਾ ਹੈ। ਉਦਾਹਰਣ ਵਜੋਂ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਸਦਕਾ ਸਤਿਜੁਗ ਅਖਬਾਰ ਦਾ ਸੰਮਤ 2024 ਵਿਚ ਗਊ ਅੰਕ ਪ੍ਰਕਾਸ਼ਿਤ ਹੋਇਆ ਸੀ ਜੋ ਲਾ-ਮਿਸਾਲ ਅੰਕ ਹੈ। ਇਸ ਤੋਂ ਬਿਨਾਂ ਸਤਿਜੁਗ ਅਤੇ ਹੋਰ ਅਖਬਾਰ, ਰਿਸਾਲਿਆਂ ਵਿਚ ਸਮੇਂ ਸਮੇਂ ਗਊ ਪਾਲਣਾ ਅਤੇ ਗਊ ਦੇ ਦੁੱਧ ਦੇ ਗੁਣਾਂ ਬਾਰੇ ਲੇਖ ਛਪਦੇ ਰਹਿੰਦੇ ਹਨ।

ਸ੍ਰੀ ਸਤਿਗੁਰੂ ਜੀ ਗਊ ਪਾਲਣ ਬਾਰੇ ਪ੍ਰਕਾਸ਼ਿਤ ਸਾਹਿਤ ਵਿਚ ਵੀ ਯੋਗਦਾਨ ਪਾਉਂਦੇ ਰਹੇ। ਜਿਵੇਂ ਕਿ ਸਤੰਬਰ 2001 ਵਿਚ ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੁੰਦੇ ਮਾਸਿਕ ਰਸਾਲੇ 'ਸੇਵਾ ਸੰਸਕਾਰ' ਨੇ ਗਊ ਸੇਵਾ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਸੀ। ਉਸ ਰਸਾਲੇ ਦੇ ਪ੍ਰਬੰਧਕਾਂ ਨੂੰ ਅਸ਼ੀਰਵਾਦ ਦਿੰਦੇ ਹੋਏ ਸ੍ਰੀ ਸਤਿਗੁਰੂ ਜੀ ਦੇ ਬਚਨ ਇਸ ਪ੍ਰਕਾਰ ਅੰਕਿਤ ਹਨ –

**''ਆਦਿ ਕਾਲ ਤੋਂ ਹੀ ਗਊ ਜਿੱਥੇ ਭਾਰਤ ਵਰਸ਼ ਦੀ ਆਰਥਿਕਤਾ ਦਾ ਆਧਾਰ ਰਹੀ ਹੈ ਉਥੇ ਭਾਰਤੀਆਂ ਦੀਆਂ ਧਾਰਮਕ ਭਾਵਨਾਵਾਂ ਦਾ ਪ੍ਰਤੀਕ ਹੈ। ਬੱਚੇ ਵਾਸਤੇ ਮਾਂ ਤੋਂ ਬਾਅਦ ਗਊ ਦਾ ਦੁੱਧ ਹੀ ਸੰਤੁਲਿਤ ਖੁਰਾਕ ਹੈ। ਇਸੇ ਕਰਕੇ ਸਾਡੇ ਸਮਾਜ ਵਿਚ ਗਊ ਨੂੰ ਗਊ ਮਾਤਾ ਕਹਿ ਕੇ ਸਤਿਕਾਰਿਆ ਜਾਂਦਾ ਹੈ। ਗਊ ਗਰੀਬ ਦੀ ਰੱਖਿਆ ਅਤੇ ਸੇਵਾ, ਸਿੱਖ ਧਰਮ ਦਾ ਮੁੱਖ ਉਦੇਸ਼ ਹੈ। ਇਹੋ ਸਾਡਾ ਧਰਮ ਹੈ, ਇਹੋ ਸਾਡੀ ਸਿਆਸਤ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਅਤੇ ਪ੍ਰੇਰਨਾ ਸਦਕਾ ਨਾਮਧਾਰੀ ਸਿੱਖਾਂ ਨੇ ਗਊਆਂ ਦੀ ਰੱਖਿਆ ਅਤੇ ਦੇਸ਼ ਦੀ ਆਜ਼ਾਦੀ ਲਈ ਬੇਮਿਸਾਲ ਕੁਰਬਾਨੀਆਂ ਦਿੱਤੀਆਂ, ਫਾਂਸੀਆਂ ਤੇ ਚੜ੍ਹੇ, ਤੋਪਾਂ ਨਾਲ ਉਡਾਏ ਗਏ, ਕਾਲੇ ਪਾਣੀ ਦੀਆਂ ਸਜਾਵਾਂ ਭੁਗਤੀਆਂ।''**

ਜੋ ਵੀ ਸੰਸਥਾਵਾਂ ਗਊ ਧਨ ਦੀ ਰੱਖਿਆ ਅਤੇ ਸੇਵਾ ਲਈ ਤਤਪਰ ਹਨ, ਸਾਡਾ ਸਾਥ ਹਮੇਸ਼ਾਂ ਉਨ੍ਹਾਂ ਦੇ ਨਾਲ ਰਹੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ : **ਯਹੀ ਆਸ ਪੂਰਨ ਤੁਮ ਕਰਹੁ ਹਮਾਰੀ ॥**

**ਮਿਟੈ ਕਸਟ ਗਊਅਨ ਛੂਟੈ ਖੇਦ ਭਾਰੀ ॥**

ਰਾਸ਼ਟਰੀ ਸਵਯੰ ਸੇਵਕ ਸੰਘ ਦੇ ਪ੍ਰਧਾਨ ਸ੍ਰੀ ਸੁਦਰਸ਼ਨ ਜੀ ਅਤੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਧਾਨ ਸ੍ਰੀ ਅਸ਼ੋਕ ਸਿੰਘਲ ਜੀ ਅਤੇ ਹੋਰ ਗਊ ਪ੍ਰੇਮ ਰੱਖਣ ਵਾਲੀਆਂ ਜੱਥੇਬੰਦੀਆਂ ਦੇ ਨੁਮਾਇੰਦੇ ਸਮੇਂ ਸਮੇਂ ਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ, ਗਊਸ਼ਾਲਾ ਵੇਖਣ ਅਤੇ ਗਊ ਰੱਖਿਆ ਸਬੰਧੀ ਵਿਚਾਰ ਵਟਾਂਦਰਾ ਕਰਨ ਸ੍ਰੀ ਭੈਣੀ ਸਾਹਿਬ ਆਉਂਦੇ ਰਹਿੰਦੇ ਹਨ।

ਆਰਟ ਆਫ ਲਿਵਿੰਗ ਦੇ ਸੰਸਥਾਪਕ ਸ੍ਰੀ ਸ੍ਰੀ ਰਵੀਸ਼ੰਕਰ ਜੀ ਵੀ ਸ੍ਰੀ ਭੈਣੀ ਸਾਹਿਬ ਆਏ ਅਤੇ ਉਨ੍ਹਾਂ ਨੇ ਉਚੇਚਿਆਂ ਗਊਸ਼ਾਲਾ ਵੇਖੀ। ਉਨ੍ਹਾਂ ਵੇਖਿਆ ਕਿ ਜਿਸ ਗਊ ਦਾ ਨਾਂ ਲੈ ਕੇ ਆਵਾਜ਼ ਮਾਰੀ ਜਾਵੇ ਉਸ ਗਊ ਦਾ ਵੱਛਾ ਜਾਂ ਵੱਛੀ ਵਾੜੇ ਵਿਚੋਂ ਨਿਕਲ ਕੇ ਭੱਜ ਕੇ ਆਪਣੀ ਮਾਂ ਕੋਲ ਦੁੱਧ ਪੀਣ ਚਲੇ ਜਾਂਦਾ ਹੈ। ਉਹ ਬਹੁਤ ਪ੍ਰਭਾਵਿਤ ਹੋਏ ਤੇ ਕਿਹਾ, 'ਤੁਸੀਂ ਤਾਂ ਜਾਨਵਰਾਂ ਨੂੰ ਵੀ ਇਨਸਾਨ ਬਣਾ ਦਿੱਤਾ ਹੈ।'

5 ਤੋਂ 11 ਅਪ੍ਰੈਲ ਸੰਨ 2004 ਵਿਚ ਸਵਾਮੀ ਰਾਮ ਦੇਵ ਜੀ ਨੇ ਲੁਧਿਆਣਾ ਵਿਖੇ ਯੋਗ ਕੈਂਪ ਲਗਾਇਆ। ਪੰਜ ਅਪ੍ਰੈਲ ਨੂੰ ਯੋਗੀ ਜੀ ਸ੍ਰੀ ਭੈਣੀ ਸਾਹਿਬ ਪਹੁੰਚੇ। ਉਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਬਾਰੇ ਸੁਣਿਆ ਹੋਇਆ ਸੀ ਕਿ ਇੱਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗਊਆਂ ਨਾਲ ਪ੍ਰੇਮ ਕਰਦੇ ਹਨ ਅਤੇ ਗਊਸ਼ਾਲਾ ਵਿਚ ਚੰਗੀ ਨਸਲ ਦੀਆਂ ਗਊਆਂ ਰੱਖਦੇ ਹਨ। ਸੋ ਸਵਾਮੀ ਜੀ, ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਗਊਆਂ ਦੇਖਣ ਅਚਾਨਕ ਆ ਗਏ। ਮੈਂ ਤੇ ਮੇਰੇ ਪਤੀ ਸੰਤ ਭਗਵੰਤ ਸਿੰਘ ਉਨ੍ਹਾਂ ਨੂੰ ਅਚਾਨਕ ਆਇਆਂ ਵੇਖ ਕੇ ਉਨ੍ਹਾਂ ਦੇ ਸਵਾਗਤ ਲਈ ਸੰਗਤ ਵਿਚ ਸ਼ਾਮਲ ਹੋਏ ਤੇ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਕੋਲ ਲੈ ਕੇ ਗਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਗਊਸ਼ਾਲਾ ਵਿਖੇ ਗਊਆਂ ਵੇਖ ਕੇ ਸਵਾਮੀ ਜੀ ਬਹੁਤ ਖੁਸ਼ ਹੋਏ।

7 ਅਪ੍ਰੈਲ 2004 ਨੂੰ ਸਵਾਮੀ ਰਾਮਦੇਵ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਤਾਪ ਮੰਦਰ ਵਿਚ ਯੋਗ ਦੀ ਕਲਾਸ ਲਗਾਈ। ਇਸ ਮਗਰੋਂ ਉਨ੍ਹਾਂ ਸਟੇਜ ਤੋਂ ਆਖਿਆ –

**''ਉਹ ਧਰਤੀ ਪਵਿੱਤਰ ਹੁੰਦੀ ਹੈ ਜਿੱਥੇ ਭਗਵਾਨ ਦੀ ਸ਼ਕਤੀ ਹੁੰਦੀ ਹੈ। ਨਾਮਧਾਰੀਆਂ ਨੇ ਆਪਣੀਆਂ ਕੁਰਬਾਨੀਆਂ ਨਾਲ ਦੇਸ਼ ਦੀ ਸੰਸਕ੍ਰਿਤੀ ਅਤੇ ਪਰੰਪਰਾ ਨੂੰ ਬਚਾ ਕੇ ਰੱਖਿਆ ਹੈ। ਇੱਥੇ ਗੁਰੂਆਂ ਦਾ ਭਾਰਤੀ ਸੰਸਕ੍ਰਿਤੀ ਲਈ ਸ਼ਰਧਾ ਸਨਮਾਨ ਹੈ। ਗਊ ਮਾਤਾ ਲਈ ਅਗਾਧ ਪ੍ਰੇਮ ਹੈ। ਮੈਂ ਗਊਆਂ ਦੀ ਸੇਵਾ ਕਰਦਾ ਰਿਹਾ ਹਾਂ, ਗਹਿਰਾ ਭਾਵ ਹੈ ਗਊਆਂ ਲਈ ਮੇਰੇ ਮਨ 'ਚ। ਜਦੋਂ ਇੱਥੋਂ ਬਾਰੇ ਪਤਾ ਲੱਗਾ ਤਾਂ ਮੈਂ ਬਿਨਾਂ ਕਿਸੇ ਪ੍ਰੋਗਰਾਮ ਦੇ ਇੱਥੇ ਅਚਾਨਕ ਆ ਗਿਆ।''**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਤੰਜਲੀ ਯੋਗ ਪੀਠ ਹਰਦੁਆਰ ਵਿਖੇ ਸੁਆਮੀ ਰਾਮਦੇਵ ਜੀ ਦੁਆਰਾ ਬਣਾਈ ਜਾ ਰਹੀ ਗਊਸ਼ਾਲਾ ਲਈ ਸ੍ਰੀ ਭੈਣੀ ਸਾਹਿਬ ਤੋਂ ਗਊਆਂ ਵੱਛੀਆਂ ਭੇਜੀਆਂ।

ਸ. ਪ੍ਰਕਾਸ਼ ਸਿੰਘ ਬਾਦਲ ਜਦੋਂ ਅਕਾਲੀ ਦਲ ਦੇ ਪ੍ਰਧਾਨ ਸਨ (ਐਸ ਵੇਲੇ ਪੰਜਾਬ ਦੇ ਮੁੱਖ ਮੰਤਰੀ) ਨੂੰ ਵੀ ਗਊਆਂ ਭੇਜੀਆਂ ਗਈਆਂ ਸਨ।

ਕੇਂਦਰੀ ਕ੍ਰਿਸ਼ੀ ਮੰਤਰੀ ਸ੍ਰੀ ਸੋਮਪਾਲ ਜੀ ਨੂੰ ਵੀ ਇਕ ਸਾਹੀਵਾਲ ਗਾਂ ਤੇ ਵੱਛਾ ਦਿੱਤੇ ਗਏ।

ਫਿਲਮੀ ਐਕਟਰ ਧਰਮਿੰਦਰ ਨੂੰ ਸੰਨ 2009 ਵਿਚ ਇਕ ਗਾਂ ਤੇ ਇਕ ਵੱਛੀ, ਸੱਚੇ ਪਾਤਸ਼ਾਹ ਜੀ ਵਲੋਂ ਦਿੱਤੀ ਗਈ। ਅਜਿਹੀਆਂ ਅਨੇਕਾਂ ਮਿਸਾਲਾਂ ਹਨ।

ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਏਨੀ ਮਸ਼ਹੂਰ ਹੋ ਗਈ ਕਿ ਗੁਜਰਾਤ ਤੋਂ ਇਕ ਸਵਾਮੀ ਜੀ ਦਾ ਫੋਨ ਆਇਆ ਕਿ ਉਨ੍ਹਾਂ ਨੂੰ ਆਪਣੀ ਗਊਸ਼ਾਲਾ ਲਈ ਇਥੋਂ ਗਾਂ ਤੇ ਵੱਛੇ ਵੱਛੀਆਂ ਚਾਹੀਦੀਆਂ ਹਨ। ਉਸ ਨੇ ਹਰਿਆਣਾ ਦੇ ਮੁੱਖ ਮੰਤਰੀ ਤੋਂ ਸਿਫਾਰਿਸ਼ ਵੀ ਪਵਾਈ। ਸੂਬਾ ਜਾਗੀਰ ਸਿੰਘ ਨੇ ਮੈਨੂੰ ਦੱਸਿਆ ਕਿ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਅਤੇ ਗਊਸ਼ਾਲਾ ਵਿਖੇ ਗਊਆਂ ਵੇਖਣ ਕਰੀਬ ਹਰ ਰੋਜ਼ ਹੀ ਧਾਰਮਕ ਅਦਾਰਿਆਂ ਦੇ ਪ੍ਰਮੁੱਖ, ਕਈ ਥਾਵਾਂ ਤੋਂ ਆਏ ਸਵਾਮੀ ਜੀ, ਦੇਸ਼ ਵਿਦੇਸ਼ ਦੀਆਂ ਪ੍ਰਮੁੱਖ ਸਖਸ਼ੀਅਤਾਂ ਅਤੇ ਆਮ ਲੋਕ ਆਉਂਦੇ ਰਹਿੰਦੇ ਹਨ।

18 ਸਤੰਬਰ 2011 ਨੂੰ ਇਹ ਪੰਜ ਜਣੇ ਸ੍ਰੀ ਭੈਣੀ ਸਾਹਿਬ ਵਿਖੇ ਗਊਸ਼ਾਲਾ ਵੇਖਣ ਆਏ –

1. ਸ੍ਰੀ ਐਸ.ਅਯੱਪਨ (ਡੀ.ਜੀ. ਇੰਡੀਅਨ ਕੌਂਸਲ ਆਫ਼ ਐਗਰੀਕਲਚਰ ਰਿਸਰਚ)

2. ਸ੍ਰੀ ਸੋਮਪਾਲ ਜੀ (ਸਾਬਕਾ ਕੇਂਦਰੀ ਕ੍ਰਿਸ਼ੀ ਮੰਤਰੀ, ਇਹ ਲੋਕ ਸਭਾ ਤੇ ਰਾਜ ਸਭਾ ਦੇ ਮੈਂਬਰ ਵੀ ਰਹੇ ਸਨ)

3. ਪ੍ਰੋ. ਕੇ.ਐਮ.ਐਲ. ਪਾਠਕ (ਡਿਪਟੀ ਡਾਇਰੈਕਟਰ ਜਨਰਲ, ਇੰਡੀਅਨ ਕੌਂਸਲ ਆਫ਼ ਐਗਰੀਕਲਚਰ, ਰਿਸਰਚ ਐਨੀਮਲ ਡਿਵੀਜਨ ਨਵੀਂ ਦਿੱਲੀ)

4. ਡਾ. ਅਰਜਵਾ ਸ਼ਰਮਾ (ਡਾਇਰੈਕਟਰ ਮਨਿਸਟਰੀ ਆਫ਼ ਐਗਰੀਕਲਚਰ, ਇੰਡੀਅਨ ਕੌਂਸਲ ਆਫ਼ ਐਗਰੀਕਲਚਰ ਰਿਸਰਚ ਕ੍ਰਿਸ਼ੀ ਭਵਨ ਦਿੱਲੀ। ਇਹ ਮੇਰਠ ਤੋਂ ਆਏ ਸਨ।)

5. ਐਡਵੋਕੇਟ ਗੌਰਵ (ਸਪੁੱਤਰ ਸ੍ਰ. ਗਬਚਰਨ ਸਿੰਘ ਰਾਏ ਦੱਦਾਹੂਰ), ਇਹ ਚੰਡੀਗੜ੍ਹ ਤੋਂ ਆਏ ਸਨ। ਇਹ ਸੀਮਨ ਦੇਣ ਆਏ ਸਨ। ਇਹਨਾਂ ਨੇ ਗਊਸ਼ਾਲਾ ਵੇਖੀ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਇਹ ਸ੍ਰੀ ਭੈਣੀ ਸਾਹਿਬ ਵਿਖੇ ਸੀਮਨ ਬੈਂਕ ਬਣਾਉਣਾ ਪਾਸ ਕਰ ਗਏ ਸਨ।

22 ਸਤੰਬਰ 2011 ਨੂੰ ਇਹ ਤਿੰਨ ਜਣੇ ਸ੍ਰੀ ਭੈਣੀ ਸਾਹਿਬ ਵਿਖੇ ਗਊਸ਼ਾਲਾ ਵੇਖਣ ਆਏ ਤੇ ਬਹੁਤ ਪ੍ਰਭਾਵਿਤ ਹੋਏ –

1. ਸ੍ਰੀ ਰਾਜਿੰਦਰ ਸਿੰਘ ਰਾਜਪਰੋਹਿਤ (ਸਰਕਾਰ ਵਲੋਂ ਬਣਾਏ ਗਏ ਬੋਰਡ – ਗੋ ਸੇਵਾ ਆਯੋਗ ਰਾਜਸਥਾਨ ਦੇ ਚੇਅਰਮੈਨ)

2. ਸ੍ਰੀ ਸੁੰਦਰ ਦਾਸ ਧਮੀਜਾ (ਸ੍ਰੀ ਗੋਬਿੰਦ ਧਾਮ ਵਰਿੰਦਾਵਨ ਦੇ ਲੁਧਿਆਣਾ ਵਿਖੇ ਚੇਅਰਮੈਨ)

3. ਸ੍ਰੀ ਸਤੀਸ਼ ਗੁਪਤਾ (ਸ੍ਰੀ ਗੋਬਿੰਦ ਧਾਮ ਵਰਿੰਦਾਵਨ ਦੇ ਲੁਧਿਆਣਾ ਵਿਖੇ ਪ੍ਰਧਾਨ)

ਬੀਤੇ ਦੀਆਂ ਪੈੜਾਂ ਭਾਗ-1 ਵਿਚ 30 ਅਕਤੂਬਰ 1958 ਦੀ ਆਪਣੀ ਡਾਇਰੀ ਵਿਚ ਸੰਤ ਪ੍ਰੀਤਮ ਸਿੰਘ ਕਵੀ 'ਉਦਾਰਤਾ' ਸਿਰਲੇਖ ਹੇਠ ਲਿਖਦੇ ਹਨ –

''ਸਤਿਗੁਰਾਂ ਨੂੰ ਮੈਂ ਅੱਜ ਸਵੇਰ ਵੇਲੇ ਕਿਹਾ ਕਿ ਸੱਸੀ (ਗਊ ਦਾ ਨਾਂ) ਦਾ ਵੱਛਾ ਲਿਆਣਾ ਚਾਹੁੰਦੇ ਹਾਂ। ਜਿਹੜਾ ਗਊ ਦੇ ਨਾਲ ਹੀ ਆਪ ਦੇ ਪਾਸੋਂ ਲੈ ਗਏ ਸਾਂ। ਸਤਿਗੁਰਾਂ ਕਿਹਾ ਸੀ ਕਿ ਦੋ ਸਾਲਾ ਇਸ ਵੱਛੇ ਦਾ 500 ਰੁਪਏ ਦਿਆਂਗੇ। ਪਰ ਸਤਿਗੁਰੂ ਜੀ ਨੇ ਹੀ ਇਹਦੀ ਮਾਂ, ਸਣੇ ਇਸਦੇ ਮੁਫਤ ਦਿੱਤੀ ਸੀ ਤੇ ਹੁਣ ਉਹ ਚਰਾਈ ਲਈ ਵੀ ਦੋ ਮਹੀਨਿਆਂ ਦੀ ਏਥੇ ਆਈ ਹੋਈ ਹੈ।''

ਬਹੁਤ ਸਾਰੇ ਲੋਕ ਬੜੀ ਸ਼ਰਧਾ ਨਾਲ ਸ੍ਰੀ ਸਤਿਗੁਰੂ ਜੀ ਨੂੰ ਆਪਣੀ ਗਊ ਜਾਂ ਮੱਝ ਮੱਥਾ ਟੇਕ ਦਿੰਦੇ। ਸ੍ਰੀ ਸਤਿਗੁਰੂ ਜੀ ਵੀ ਅਰਜ਼ ਕਰਨ ਵਾਲਿਆਂ ਤੇ ਲੋੜਵੰਦਾਂ ਨੂੰ ਰਜ਼ਾ ਮੁਤਾਬਕ ਗਊਆਂ ਮੱਝਾਂ ਦਾਨ ਕਰ ਦਿੰਦੇ।

ਉਦਾਹਰਣ ਦੇ ਤੌਰ 'ਤੇ 15 ਮਈ 2010 ਨੂੰ, ਸੂਬਾ ਜਾਗੀਰ ਸਿੰਘ ਨੇ ਮੈਨੂੰ ਦੱਸਿਆ ਕਿ ਖੰਨੇ ਕੋਲ ਇਕ ਪਿੰਡ ਗਲਵੱਢੀ ਹੈ। ਇਥੋਂ ਦੀ ਮਾਤਾ ਜੋਗਿੰਦਰ ਕੌਰ ਸਪੁੱਤਰੀ ਸਵ. ਸ੍ਰ. ਅਮੀਰ ਸਿੰਘ ਸਰਪੰਚ, ਨੇ ਸਾਨੂੰ 15 ਵੱਛੀਆਂ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਲਈ ਦਿੱਤੀਆਂ ਹਨ। ਅਸੀਂ ਅੱਜ ਹੀ ਲੈ ਕੇ ਆਏ ਹਾਂ। ਉਸ ਨੇ ਦੁੱਧ ਦੀ ਡੇਅਰੀ ਬੰਦ ਕਰਨੀ ਸੀ। ਉਸ ਨੇ ਸੋਚਿਆ ਕਿ ਗਾਈਆਂ ਵੇਚਣੀਆਂ ਨਹੀਂ, ਦਾਨ ਕਰਨੀਆਂ ਹਨ। ਉਸ ਨੇ ਸ੍ਰੀ ਸਤਿਗੁਰੂ ਜੀ ਦੀ ਉਪਮਾ ਸੁਣੀ ਹੋਈ ਸੀ ਕਿ ਸ੍ਰੀ ਭੈਣੀ ਸਾਹਿਬ ਵਿਖੇ ਗਊਸ਼ਾਲਾ ਵਿਚ ਗਊਆਂ ਦੀ ਸੇਵਾ ਹੁੰਦੀ ਹੈ ਤਾਂ ਹੀ ਉਸ ਨੇ ਗਊਆਂ ਤੇ ਵੱਛੀਆਂ ਮੱਥਾ ਟੇਕੀਆਂ।

## ਤਰਨ ਸਿੰਘ ਵਹਿਮੀ ਕ੍ਰਿਤ 'ਜੱਸ ਜੀਵਨ' ਵਿਚੋਂ

**''ਸਤਿਗੁਰੂ ਪ੍ਰਤਾਪ ਸਿੰਘ ਜੀ ਘੋੜਿਆਂ ਦਾ ਤਬੇਲਾ, ਗਊਆਂ ਮੱਝਾਂ ਦਾ ਵਾੜਾ ਤੇ ਛੋਟੇ ਜਾਵਾਂ ਦਾ ਵਲਗਣ ਵੱਖ ਵੱਖ ਵਲਾਏ। ਜਦ ਸਤਿਗੁਰੂ ਜੀ ਜਾਂਦੇ, ਸਭ ਡੰਗਰ ਅੱਗੋਂ ਮੂੰਹ ਚੁਕ ਦੌੜ ਕੇ ਆ ਹਰਾ ਘਾਹ ਸਤਿਗੁਰੂ ਜੀ ਦੇ ਹੱਥੋਂ ਲੈ ਖਾ, ਸਿਰ ਨੀਵਾਂ ਕਰ ਚਰਨਾਂ ਵੱਲ ਵੇਖਦੇ ਤੇ ਸਤਿਗੁਰੂ ਜੀ ਸਭ ਨੂੰ ਪਿਆਰ ਕਰਦੇ, ਖੁਰਕਦੇ, ਹੱਥ ਫੇਰਦੇ। ਕਈ ਘੋੜੇ ਦੂਰੋਂ ਵੇਖ ਹੀ ਹਿਣਕ ਦੌੜਦੇ। ਗਊਆਂ ਬਛੜੇ ਬੋਲਦੇ ਤੇ ਉਚੇਚੇ ਆ ਪਿਆਰ ਲੈਂਦੇ। ਇਸੇ ਤਰ੍ਹਾਂ ਜੂਹੇ ਚਰਦੇ ਪਸ਼ੂ ਭੀ ਸਤਿਗੁਰੂ ਜੀ ਦੇ ਗਿਆਂ ਦੌੜ ਆ, ਪਿਆਰ ਨਾਲ ਮਿਲਦੇ ਤੇ ਪਿੱਛੇ ਭੀ ਤੁਰੇ ਫਿਰਦੇ। ਮੈਂ ਰੋਜ਼ ਰੋਜ਼ ਅੱਖੀਂ ਦੇਖੇ ਕੌਤਕ ਇਸ ਤਰ੍ਹਾਂ ਦੇ ਲਿਖਦਾ ਹਾਂ। ਸਤਿਗੁਰੂ ਜੀ ਨੇ ਸਭ ਦੇ ਨਾਂ ਰੱਖੇ ਹੋਏ ਸੀ ਤੇ ਸੇਵਕਾਂ ਨੂੰ ਭੀ ਯਾਦ ਸੀ। ਗਊਆਂ ਦੇ ਨਾਮ ਗੰਗਾ, ਜਮਨਾ, ਸੁਰਸਤੀ, ਨਵਰਤਨ, ਨੌਲੱਖੀ, ਸੱਸੀ, ਸੁਰਸਾ, ਮੀਨਾ, ਹੀਰ, ਹਰੋ ਆਦਿ। ਘੋੜੀਆਂ ਦੇ ਕੈਲ, ਬਿਜਲੀ, ਪੰਜਾਬਣ ਛੈਲ, ਦਿਲਦਾਰ, ਸ਼ੀਹਣੀਂ, ਸ਼ਕੁੰਤਲਾ, ਫੁਲਝੜੀ, ਬੋਹਣੀ, ਫੁਲਕਾਰੀ, ਜੈਹਿੰਦ ਆਦਿ। ਘੋੜੇ ਬਾਜ ਬਬਰੂਬਾਹਣ, ਜੈ ਭਾਰਤ, ਅਬਲਖ, ਪਵਨ, ਕੇਸਰੀ ਅਦਿ ਤੇ ਮੱਝਾਂ, ਮੋਰਾਂ, ਕੂੰਜ, ਕੰਜ, ਢੈਲੀ, ਕੁੰਢੀ, ਝਲਾਰ, ਮਲ੍ਹਾਰ, ਲਾਸਾਨੀ ਆਦਿ। ਸਾਂਢ – ਬਾਦਸ਼ਾਹ, ਮਸਤਾਨਾ, ਸੂਬਾ, ਕੌਡੂ ਆਦਿ। ਸੰਢੇ – ਖੰਡਾ, ਕੱਬਾ, ਲੁਡਣ, ਸਾਊ, ਸੋਹਣਾ ਆਦਿ ਨਾਮ ਸਭ ਪਸ਼ੂਆਂ ਦੇ ਰਖੇ ਲੈ ਬੁਲਾਂਦੇ ਸੀ। ਤੇ ਪਸ਼ੂ ਉਹੋ ਦੂਰੋਂ ਨਾਮ ਸੁਣ ਦੌੜ ਆਉਂਦਾ ਸੀ। ਘਾਹ ਖਾਂਦਾ ਤੇ ਪਿਆਰ ਸਤਿਗੁਰੂ ਜੀ ਤੋਂ ਲੈਂਦਾ ਸੀ। ਖੇਲ ਪਾਣੀ ਤਬੇਲੇ ਸਭ ਵੇਲੇ ਨਾਲ ਵੰਡ ਕਰ ਭੁਗਤਣੇ ਸਤਿਗੁਰੂ ਜੀ ਕਹੇ ਹੋਏ ਸੀ।''**

– ਗੁਰਭੇਜ ਸਿੰਘ ਗੁਰਾਇਆ

# ਦੂਰ-ਅੰਦੇਸ਼ ਰਹਿਬਰ



ਗੁਲਾਮੀ ਦੀਆਂ ਜੰਜ਼ੀਰਾਂ ਤੋੜਨ ਲਈ ਭਾਰਤ ਵਾਸੀਆਂ ਨੇ ਸਮੇਂ ਸਮੇਂ ਸਿਰ ਕੁਰਬਾਨੀਆਂ ਦਿੱਤੀਆਂ ਤੇ ਭਾਰਤ ਆਜ਼ਾਦ ਕਰਵਾਇਆ। ਕਈ ਲਹਿਰਾਂ ਚੱਲੀਆਂ, ਸਭ ਨੇ ਆਪਣਾ ਆਪਣਾ ਯੋਗਦਾਨ ਪਾਇਆ। ਨਾ-ਮਿਲਵਰਤਨ ਲਹਿਰ ਨੂੰ ਭਾਰਤੀ ਦਰਸ਼ਨ ਨਾਲ ਮੇਲ ਖਾਂਦੀ ਲਹਿਰ ਮੰਨਿਆ ਜਾਂਦਾ ਹੈ, ਭਾਰਤੀ ਸ਼ਾਂਤੀ ਦਾ ਪ੍ਰਤੀਕ ਮੰਨੇ ਜਾਂਦੇ ਹਨ।

ਉਂਜ ਇਸ ਲਹਿਰ ਦਾ ਮੁਢ ਕਦੀਮੀ ਜੜ੍ਹਾਂ ਵੱਲ ਝਾਤ ਪਾਈਏ ਤਾਂ ਇਹ ਸਭ ਤੋਂ ਵਧ ਪ੍ਰਵਾਨਿਤ ਪੱਖ ਹੈ ਕਿ ਇਸ ਲਹਿਰ ਦੀ ਸ਼ੁਰੂਆਤ ਮਹਾਤਮਾ ਗਾਂਧੀ ਜੀ ਨੇ ਨਹੀਂ ਕੀਤੀ ਸੀ, ਭਾਵੇਂ ਕਿ ਇਸ ਲਹਿਰ ਦੀ ਕਾਮਯਾਬੀ ਲਈ ਉਨ੍ਹਾਂ ਦੁਆਰਾ ਕੀਤਾ ਸੰਘਰਸ਼ ਕਾਬਲੇ ਤਾਰੀਫ਼ ਹੈ। 1935 ਵਿਚ ਮਹਾਤਮਾ ਗਾਂਧੀ ਜੀ ਦੇ ਜੀਉਂਦੇ ਜੀਅ ਹੀ ਡਾ. ਰਾਜੇਂਦਰ ਪ੍ਰਸਾਦ (ਬਾਅਦ ਵਿਚ ਭਾਰਤ ਦੇ ਪਹਿਲੇ ਰਾਸ਼ਟਰਪਤੀ) ਨੇ ਕਿਹਾ ਸੀ, ''ਸਾਡੇ ਦੇਸ਼ ਵਿਚ ਮਹਾਤਮਾ ਗਾਂਧੀ ਨੇ ਨਾਮਿਲਵਰਤਨ ਜੋ ਏਨੇ ਜ਼ੋਰ ਨਾਲ ਚਲਾਇਆ, ਉਸ ਨੂੰ ਗੁਰੂ ਰਾਮ ਸਿੰਘ ਨੇ 50 ਸਾਲ ਪਹਿਲਾਂ ਹੀ ਨਾਮਧਾਰੀਆਂ ਵਿਚ ਪ੍ਰਚਲਤ ਕਰ ਦਿੱਤਾ ਸੀ। ਮਹਾਤਮਾ ਗਾਂਧੀ ਦੇ ਸਭ ਤੋਂ ਵਧ ਪਿਆਰੇ ਨੇਤਾ ਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਹੁਰਾਂ ਵੀ 1939 'ਚ ਇਹ ਮੰਨਦਿਆਂ ਕਿਹਾ ਕਿ ''ਮੈਨੂੰ ਖੁਸ਼ੀ ਹੋਈ ਹੈ ਕਿ ਅਸਹਿਯੋਗ ਅਤੇ ਸ਼ਾਂਤੀ ਦੇ ਜਿਨ੍ਹਾਂ ਹਥਿਆਰਾਂ ਨਾਲ ਅੱਜ ਆਪਣੀ ਆਜ਼ਾਦੀ ਦੀ ਲੜਾਈ ਲੜ ਰਿਹਾ ਹੈ ਉਸ ਨੂੰ ਸਭ ਤੋਂ ਪਹਿਲਾਂ ਨਾਮਧਾਰੀਆਂ ਨੇ ਵਰਤਿਆ।''

ਇਸ ਨਾਮਿਲਵਰਤਨ ਲਹਿਰ ਦੇ ਜਨਮ ਦਾਤਾ ਗੁਰੂ ਰਾਮ ਸਿੰਘ ਜੀ ਦੀ ਆਜ਼ਾਦੀ ਅੰਦੋਲਨ ਲਈ ਕੀਤੀ ਘਾਲਣਾ ਬਾਰੇ ਕੋਈ ਦੋ ਰਾਵਾਂ ਨਹੀਂ ਸਿਰਫ਼ ਪ੍ਰਚਾਰਨ ਦੀ ਲੋੜ ਹੈ। ਇਹ ਨਾਮਿਲਵਰਤਨ ਲਹਿਰ ਗੁਰੂ ਰਾਮ ਸਿੰਘ ਜੀ ਦੀ ਭਾਰਤੀ ਦਰਸ਼ਨ 'ਤੇ ਪਕੜ ਅਤੇ ਉਨ੍ਹਾਂ ਦੀ ਰਾਜਨੀਤਕ ਸੂਝਬੂਝ ਦੀ ਲਖਾਇਕ ਹੋਣ ਦੇ ਨਾਲ ਭਾਰਤੀ ਸਭਿਅਤਾ ਅਤੇ ਵਿਚਾਰਧਾਰਾ ਤੋਂ ਉਪਜੀ ਸੇਧ ਹੈ। ਉਨ੍ਹਾਂ ਦੀ ਇਸ ਲਹਿਰ ਨੇ ਭਾਰਤ ਦੇ ਉਤਰੀ ਖਿੱਤੇ ਨੂੰ ਜਾਗਰਿਤ ਕਰਨ ਦਾ ਉਪਰਾਲਾ ਕੀਤਾ। ਇਤਿਹਾਸਕਾਰ ਸ੍ਰ. ਨਾਹਰ ਸਿੰਘ ਅਨੁਸਾਰ, ''ਜੋ 1857 'ਚ ਸਿੱਖ ਕੌਮ ਤੇ ਧੱਬਾ ਲੱਗਿਆ ਸੀ ਸੋ ਗੁਰੂ ਰਾਮ ਸਿੰਘ ਤੇ ਉਸਦੇ ਸਿੱਖਾਂ ਨੇ ਉਸੇ ਅੰਗਰੇਜ਼ ਦੀ ਮੁਖ਼ਾਲਫ਼ਤ ਕਰਕੇ ਧੋਤਾ ਹੈ। ਜੇ ਇਹ ਨਾ ਹੁੰਦਾ ਤਾਂ ਸਿੱਖ ਕੌਮ ਦਾ ਮੂੰਹ ਆਜ਼ਾਦੀ ਦੇ ਇਤਿਹਾਸ ਵਿਚ ਕਾਲਾ ਹੀ ਰਹਿੰਦਾ।''

ਗੁਰੂ ਰਾਮ ਸਿੰਘ ਜੀ ਨੇ ਰਾਜਨੀਤਕ, ਰੂਹਾਨੀ, ਧਾਰਮਕ ਸੇਧ ਦੇ ਨਾਲ ਨਾਲ ਸਮਾਜ ਸੁਧਾਰ ਲਈ ਵੀ ਯਤਨ ਕਰਦਿਆਂ ਆਪਦਾ ਨਵੇਕਲਾ ਮਾਨਵਵਾਦੀ ਦ੍ਰਿਸ਼ਟੀਕੋਣ ਭਾਰਤੀ ਅਤੇ ਖਾਸ ਕਰਕੇ ਪੰਜਾਬੀ ਖਿੱਤੇ ਅੱਗੇ ਰੱਖਿਆ। ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਅਤੇ ਖੋਜੀ ਇਤਿਹਾਸਕਾਰ ਸ੍ਰ. ਕਪੂਰ ਸਿੰਘ ਆਈ.ਸੀ.ਐਸ. ਆਪਣੀ ਪੁਸਤਕ 'ਸਪਤ ਸ੍ਰਿੰਗ' 'ਚ ਲਿਖਦੇ ਹਨ, ''ਸੱਚੀ ਗੱਲ ਤਾਂ ਇਹ ਹੈ ਕਿ ਭਾਰਤਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ਼ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅਕਤੀ ਅਜਿਹਾ ਨਹੀਂ ਹੋਇਆ, ਜਿਸ ਨੇ ਆਪਣਾ ਨਿਸ਼ਾਨਾ ਇਤਨਾ ਹਮਾਗੀਰ ਅਤੇ ਉਚਾ ਰੱਖਿਆ ਹੋਵੇ ਜਿਸ ਦਾ ਮੰਤਵ ਜਾਤੀ ਤੇ ਜਨਤਾ ਦੇ ਆਤਮਕ ਤੌਰ 'ਤੇ, ਸਮਾਜਕ ਤੌਰ ਅਤੇ ਰਾਜਸੀ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ, ਉਸ ਨੂੰ ਉਨਤੀ ਦੀ ਸ਼ਿਖਰ 'ਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿੱਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ।''

ਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਪ੍ਰਤੀ ਦ੍ਰਿਸ਼ਟੀਕੋਣ ਦਾ ਜ਼ਿਕਰ ਕਰਦਿਆਂ ਸਭ ਤੋਂ ਪਹਿਲਾ ਉਹਨਾਂ ਦੁਆਰਾ ਔਰਤ ਮਰਦ ਦੀ ਬਰਾਬਰੀ ਲਈ ਕੀਤੇ ਉਪਰਾਲੇ ਸਾਡਾ ਧਿਆਨ ਖਿੱਚਦੇ ਹਨ। ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰੂ ਰਾਮ ਸਿੰਘ ਜੀ ਪਹਿਲੇ ਸਮਾਜ ਸੁਧਾਰਕ ਹਨ ਜਿਨ੍ਹਾਂ ਨੇ ''ਸੋ ਕਿਉ ਮੰਦਾ ਆਖੀਐ ਜਿਤ ਜੰਮੈ ਰਾਜਾਨ'' ਦੀ ਸੋਚ 'ਤੇ ਪਹਿਰਾ ਦੇ ਕੇ ਇਸ ਸਿੱਧਾਂਤ/ਵਿਚਾਰ ਧਾਰਾ ਨੂੰ ਅਮਲੀ ਜਾਮਾ ਪਹਿਨਾਇਆ। ਵਿਸ਼ਵ ਇਤਿਹਾਸ ਵਿਚ ਵੀ ਔਰਤ ਮਰਦ ਦੀ ਬਰਾਬਰੀ ਬਾਰੇ ਇਹੋ ਜਿਹਾ ਕਦਮ ਕਿਤੇ ਨਹੀਂ ਮਿਲਦਾ ਜਿਸ ਤਰ੍ਹਾਂ ਦਾ ਗੁਰੂ ਰਾਮ ਸਿੰਘ ਜੀ ਨੇ ਚੁੱਕਿਆ। 1 ਜੂਨ 1863 ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਸਿਆੜ 'ਚ ਬੀਬੀਆਂ (ਔਰਤਾਂ) ਨੂੰ ਅੰਮ੍ਰਿਤ ਛਕਾ ਕੇ ਉਚਤਾ ਪ੍ਰਦਾਨ ਕੀਤੀ ਤੇ ਔਰਤ ਨੂੰ ਪੈਰ ਦੀ ਜੁੱਤੀ ਸਮਝਣ ਵਾਲੇ ਦਰਸ਼ਨ ਦੀ ਵਿਰੋਧਤਾ ਕੀਤੀ। ਹੁਣ ਅਸੀਂ ਹਰ ਸਾਲ 8 ਮਾਰਚ ਨੂੰ ਇਸਤਰੀ ਦਿਵਸ ਮਨਾਉਂਦੇ ਹਾਂ। ਜਿਸ ਦੀ ਸ਼ੁਰੂਆਤ 1908 ਵਿਚ ਅਮਰੀਕਾ ਤੇ 1910 ਵਿਚ ਡੈਨਮਾਰਕ ਵਿਚ ਹੋਈ ਸੀ। ਜਦਕਿ ਭਾਰਤ ਵਿਚ ਤਾਂ 1943 'ਚ ਹੋਈ ਪਰ ਗੁਰੂ ਰਾਮ ਸਿੰਘ ਜੀ ਨੇ 1863 ਵਿਚ ਇਸ ਵਿਚਾਰ ਧਾਰਾ ਲਈ ਪ੍ਰਤੱਖ ਕਾਰਜ ਕੀਤੇ ਨਾ ਕਿ ਸਿਰਫ਼ ਭਾਸ਼ਨ ਦਿੱਤੇ, ਜਿਹਾ ਕਿ ਅੱਜਕਲ੍ਹ ਹੁੰਦਾ ਹੈ। ਭਾਰਤੀ ਸੰਵਿਧਾਨ ਨੇ ਜਿਹੜਾ ਸਾਡੇ 'ਤੇ 26 ਜਨਵਰੀ 1950 ਨੂੰ ਲਾਗੂ ਹੋਇਆ, ਇਸ ਵਿਚਾਰ ਧਾਰਾ 'ਤੇ ਮੋਹਰ ਹੀ ਲਾਈ ਹੈ ਕਿ ਆਰਟੀਕਲ 15 ਅਨੁਸਾਰ ਰਾਜ, ਲਿੰਗ, ਜਾਤ, ਧਰਮ ਆਦਿ ਦੇ ਆਧਾਰ 'ਤੇ ਕਿਸੇ ਨਾਲ ਮਤਭੇਦ ਨਹੀਂ ਕਰੇਗਾ।''

**ਹਰ ਸਾਲ 8 ਮਾਰਚ ਨੂੰ ਇਸਤਰੀ ਦਿਵਸ ਮਨਾਉਂਦੇ ਹਾਂ। ਜਿਸ ਦੀ ਸ਼ੁਰੂਆਤ 1908 ਵਿਚ ਅਮਰੀਕਾ ਤੇ 1910 ਵਿਚ ਡੈਨਮਾਰਕ ਵਿਚ ਹੋਈ ਸੀ। ਜਦਕਿ ਭਾਰਤ ਵਿਚ ਤਾਂ 1943 'ਚ ਹੋਈ ਪਰ ਗੁਰੂ ਰਾਮ ਸਿੰਘ ਜੀ ਨੇ 1863 ਵਿਚ ਇਸ ਵਿਚਾਰ ਧਾਰਾ ਲਈ ਪ੍ਰਤੱਖ ਕਾਰਜ ਕੀਤੇ ਨਾ ਕਿ ਸਿਰਫ਼ ਭਾਸ਼ਨ ਦਿੱਤੇ, ਜਿਹਾ ਕਿ ਅੱਜਕਲ੍ਹ ਹੁੰਦਾ ਹੈ।**

ਇਸੇ ਤਰ੍ਹਾਂ ਹੀ ਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਦਿੱਤੇ ਆਦੇਸ਼ਾਂ ਨੂੰ ਪੜ੍ਹਦਿਆਂ ਪਤਾ ਲਗਦਾ ਹੈ ਕਿ ਉਨ੍ਹਾਂ ਦੀ ਸੋਚ ਕਿੰਨੀ ਦੂਰ-ਅੰਦੇਸ਼ੀ ਵਾਲੀ ਸੀ। ਉਹਨਾਂ ਉਨੀਵੀਂ ਸਦੀ ਵਿਚ ਹੀ ਔਰਤ ਦਾ ਦਰਜਾ ਉਚਾ ਕਰਨ ਦਾ ਜ਼ਿਕਰ ਕਰਦਿਆਂ ਉਸ ਸਮੇਂ ਦੀ ਸਮਾਜਕ ਬੁਰਾਈ ਦਾ ਡਟਵਾਂ ਵਿਰੋਧ ਕੀਤਾ ਕਿ ਜੰਮਦੀਆਂ ਲੜਕੀਆਂ ਨਹੀਂ ਮਾਰਨੀਆਂ ਜਿਸਦਾ ਕਿ ਉਦੋਂ ਪ੍ਰਚਲਨ ਸੀ। ''ਖਾਲਸਾ ਜੀ ਜੋ ਲੜਕੀ ਮਾਰੇ ਯਾ ਬੇਚੇ, ਬਟਾ ਕਰੇ ਉਸਦੇ ਨਾਲ ਸੰਗਤ ਨੇ ਨਹੀਂ ਬਰਤਣਾ, ਨਾ ਉਸਦੇ ਜਾਣਾ, ਨਾ ਉਸ ਕੇ ਸੰਗਤ ਮੇਂ ਬੜਨ ਦੇਨਾ, ਨਾ ਉਸ ਦੇ ਹੱਥ ਦਾ ਜਲ-ਪਾਣ ਕਰਨਾ।''

ਉਨ੍ਹੀਵੀਂ ਸਦੀ ਵਿਚ ਜੰਮਦਿਆਂ ਕੁੜੀਆਂ ਮਾਰ ਦਿੱਤੀਆਂ ਜਾਂਦੀਆਂ ਸਨ, ਉਹ ਬੋਝ ਸਮਝੀਆਂ ਜਾਂਦੀਆਂ ਸਨ। ਇਸ ਸਮਾਜਕ ਕੁਰੀਤੀ ਦਾ ਵਿਰੋਧ ਗੁਰੂ ਰਾਮ ਸਿੰਘ ਜੀ ਦੁਆਰਾ ਏਨਾ ਪ੍ਰਬਲ ਸੀ ਕਿ ਉਨ੍ਹਾਂ ਇਸ ਲਈ ਸਭ ਤੋਂ ਵੱਡੀ ਸਜ਼ਾ, ''ਸਮਾਜਕ ਬਹਿਸ਼ਕਾਰ'' ਕਰਨ ਬਾਰੇ ਕਿਹਾ। ਅੱਜ ਸਾਇੰਸ ਨੇ ਤਰੱਕੀ ਕਰ ਲਈ ਹੈ ਤੇ ਲੋਕਾਂ ਦੀ ਸੋਚ ਨੇ ਇਕ ਤਰੱਕੀ ਦਾ ਨਾਂਹ-ਪੱਖੀ ਰਵੱਈਆ ਵੀ ਅਖ਼ਤਿਆਰ ਕਰ ਲਿਆ ਹੈ। ਮਾਦਾ ਭਰੂਣ ਨੂੰ

ਕੁੱਖ ਵਿਚ ਹੀ ਮਾਰ ਦਿੱਤਾ ਜਾਂਦਾ ਹੈ, ਮਾਂ ਦੀ ਕੁੱਖ ਹੀ ਕਬਰ ਬਣ ਰਹੀ ਹੈ। ਪਰ ਭਾਰਤੀ ਵਿਧਾਨਕਾਰਾਂ ਨੇ 1994 'ਚ ਹੀ ਇਸ ਨੂੰ ਠਲ੍ਹ ਪਾਉਣ ਲਈ ਮਾਦਾ ਭਰੂਣ ਹੱਤਿਆ ਰੋਕੂ ਕਾਨੂੰਨ ਪਾਸ ਕੀਤਾ ਤੇ ਉਲੰਘਣਾ ਕਰਨ ਵਾਲਿਆਂ ਲਈ ਵਧ ਤੋਂ ਵਧ ਸਿਰਫ਼ 5 ਸਾਲ ਦੀ ਸਜ਼ਾ ਤੇ (ਇਕ) ਲੱਖ ਜੁਰਮਾਨਾ ਰੱਖਿਆ। ਇਸ ਤਰਕੀਬਨ ਸਦੀ ਦੇ ਅੰਦਰ ਕੁਝ ਝਾਤ ਮਾਰੀਏ ਤਾਂ 1994 ਤੋਂ ਪਹਿਲਾਂ ਭਾਰਤੀ ਸਮਾਜ ਦੇ ਇਸੇ ਖਿੱਤੇ, ਖੇਤਰ ਵਿਚ ਇਹੋ ਜਿਹਾ ਨਿਆਂ ਪ੍ਰਬੰਧ ਨਹੀਂ ਮਿਲਦਾ ਕਿ ਜੰਮਦਿਆਂ ਜਾਂ ਅਣਜੰਮੀਆਂ ਬੱਚੀਆਂ ਨੂੰ ਮਾਰਨ ਲਈ ਕੋਈ ਸਜ਼ਾ ਮੁਕੱਰਰ ਕੀਤੀ ਗਈ ਹੋਵੇ। ਸਿੱਖ ਪੰਥ ਵਿਚ ਅੱਜ ਵੀ ਸਭ ਤੋਂ ਵੱਡੀ ਸਜ਼ਾ ਪੰਥ 'ਚੋਂ ਛੇਕਣਾ ਹੀ ਹੈ। ਇਹ ਉਪਰਾਲਾ ਗੁਰੂ ਰਾਮ ਸਿੰਘ ਨੇ ਆਪਣੇ ਹੁਕਮਨਾਮਿਆਂ ਰਾਹੀਂ ਕੀਤਾ ਤੇ ਔਰਤ ਨੂੰ ਮਾਨ-ਸਨਮਾਨ ਨਾਲ ਜੀਉਣ ਦਾ ਹੱਕਦਾਰ ਬਣਾਇਆ। ਜੇ ਉਦੋਂ ਤੋਂ ਹੀ ਅਸੀਂ ਇਸ ਪ੍ਰਤੀ ਧਿਆਨ ਦੇਂਦੇ ਤਾਂ ਅੱਜ ਮਰਦਮਸ਼ੁਮਾਰੀ ਦੇ ਅੰਕੜਿਆਂ ਵਿਚ ਦਰਸਾਈ ਗਈ ਲੜਕੀਆਂ ਦੀ ਘੱਟ ਰਹੀ ਪੈਦਾਇਸ਼ ਤੋਂ ਚਿੰਤਿਤ ਨਾ ਹੁੰਦੇ। ਅੱਜ ਇਹ ਅਨੁਪਾਤ 1000 ਮਰਦਾਂ ਪਿੱਛੇ 882 ਔਰਤਾਂ ਦੀ ਹੈ।

ਇਸੇ ਤਰ੍ਹਾਂ ਹੀ ਅਸੀਂ ਵੇਖਦੇ ਹਾਂ ਕਿ ਭਾਰਤੀ ਵਿਧਾਨ ਪਾਲਕਾਂ ਨੇ ਤਾਂ 1961 ਵਿਚ ਦਾਜ ਵਿਰੋਧੀ ਕਾਨੂੰਨ ਪਾਸ ਕੀਤਾ ਪਰ ਗੁਰੂ ਰਾਮ ਸਿੰਘ ਜੀ ਦੁਆਰਾ ਵਿੱਢੇ ਗਏ ਸਮਾਜ ਸੁਧਾਰ ਤਾਂ ਇਕ ਸਦੀ ਪਹਿਲਾਂ ਹੀ ਅਜਿਹੀਆਂ ਕੁਰੀਤੀਆਂ ਪ੍ਰਤੀ ਸੁਚੇਤ ਸਨ ਤੇ ਦਾਜ ਦੀ ਲਾਹਨਤ ਨੂੰ ਨਕਾਰਣ ਲਈ ਹੀਲੇ ਕੀਤੇ। ਸਾਦਾ ਵਿਆਹ ਤੇ ਉਹ ਵੀ ਸਿੱਖ ਰੀਤ ਅਨੁਸਾਰ ਉਨ੍ਹਾਂ 3 ਜੂਨ 1863 ਨੂੰ ਜਿਲ੍ਹਾ ਫਿਰੋਜ਼ਪੁਰ ਦੇ ਪਿੰਡ ਖੋਟੇ ਵਿਖੇ ਕਰਕੇ ਦਾਜ ਰਹਿਤ ਵਿਆਹ ਤੇ ਮਰਿਆਦਾ ਅਨੁਸਾਰ ਕਰਨ ਦੀ ਨਵੀਂ ਪਿਰਤ ਪਾਈ ਸੀ।

ਗੱਲ ਕੀ ਗੁਰੂ ਰਾਮ ਸਿੰਘ ਜੀ ਦੁਆਰਾ ਕੀਤੇ ਸਮਾਜ ਸੁਧਾਰ, ਜਗਤ ਜਾਗਰਣ ਦੇ ਕਾਰਜਾਂ ਦਾ ਵਿਸਥਾਰ ਨਾਲ ਅਧਿਐਨ ਕਰਖੀਏ ਅਤੇ ਜੇ ਸਿਰਫ਼ ਨਾਰੀ ਜਾਤੀ ਦੇ ਕਲਿਆਣ ਦੀ ਗੱਲ ਕਰੀਏ ਤਾਂ ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਉਨ੍ਹਾਂ ਦੁਆਰਾ ਕੀਤਾ ਹਰ ਉਪਰਾਲਾ ਏਨਾ ਜੋਰਦਾਰ ਤੇ ਪ੍ਰਤੱਖ ਸੀ ਕਿ ਜਿਸ ਦੀਆਂ ਲੀਹਾਂ 'ਤੇ ਚਲਦਿਆਂ ਅੱਜ ਇੰਜ ਲਗਦਾ ਹੈ ਕਿ ਭਾਰਤੀ ਸਮਾਜ ਉਸਾਰੂ ਰਹੁ ਰੀਤਾਂ ਵੱਲ ਵਧਦਾ ਹੋਇਆ ਉਨ੍ਹਾਂ ਉਪਰਾਲਿਆਂ ਨੂੰ ਹੀ ਕਾਨੂੰਨੀ ਰੂਪ ਦੇ ਰਿਹਾ ਹੈ।

ਲੋਕ ਹਿਤ ਕਾਨੂੰਨ ਵੈਸੇ ਵੀ ਸਮਾਜ ਦਾ ਸਰਵ ਪ੍ਰਵਾਨਿਤ ਪੱਖ ਹੁੰਦਾ ਹੈ ਜਿਸ ਦੀਆਂ ਜੜ੍ਹਾਂ ਸਮਾਜ ਦੀ ਬਣਤਰ ਵਿਚ ਕਿਸੇ ਨਾ ਕਿਸੇ ਤਰ੍ਹਾਂ ਛੁਪੀਆਂ ਹੁੰਦੀਆਂ ਹਨ। ਇਸੇ ਤੱਥ ਨੂੰ ਹੀ ਜੇਕਰ ਅਸੀਂ ਆਧਾਰ ਮੰਨ ਕੇ ਚਲੀਏ ਤਾਂ ਗੁਰੂ ਰਾਮ ਸਿੰਘ ਜੀ ਦੇ ਕੁਝ ਹੋਰ ਕਾਰਜ ਵੀ ਬਾਅਦ 'ਚ ਕਾਨੂੰਨੀ ਰੂਪ ਅਖਤਿਆਰ ਕਰ ਗਏ।

ਬਾਲ ਵਿਆਹ ਦਾ ਵਿਰੋਧ ਸਮਾਜ ਸੁਧਾਰ ਲਹਿਰਾਂ ਨੇ ਡੱਟ ਕੇ ਕੀਤਾ। ਗੁਰੂ ਜੀ ਦੇ ਹੁਕਮਨਾਮਿਆਂ ਵਿਚ ਆਉਂਦਾ ਹੈ ਕਿ "ਜੇ 18 ਬਰਸਾਂ ਦੀ ਲੜਕੀ, 20 ਬਰਸ ਦਾ ਲੜਕਾ ਹੋਵੇ ਤਾਂ ਵਿਆਹ ਕਰਨਾ ਉਰੇ ਨਹੀਂ ਕਰਨਾ।" ਉਂਜ ਤਾਂ ਬਾਲ ਵਿਆਹ ਵਿਰੋਧੀ ਕਾਨੂੰਨ 1929 ਵਿਚ ਅੰਗਰੇਜ਼ ਹਾਕਮ ਨੇ ਹੀ ਪਾਸ ਕਰ ਦਿੱਤਾ ਸੀ ਪਰ 1978 ਵਿਚ ਉਮਰ 18 ਸਾਲ ਤੋਂ 21 ਸਾਲ ਕੀਤੀ ਗਈ। ਪਹਿਲਾਂ ਇਹ 13 ਸਾਲ ਅਤੇ 15 ਸਾਲ ਸੀ। ਸਮੇਂ ਦੀ ਦੂਰ ਅੰਦੇਸ਼ੀ ਗੁਰੂ ਰਾਮ ਸਿੰਘ ਜੀ ਦੇ ਹਿੱਸੇ ਹੀ ਆਈ।

ਇਸ ਤੋਂ ਅਲੱਗ ਇਕ ਹੋਰ ਕਾਬਲੇ ਜ਼ਿਕਰ ਪਹਿਲੂ ਵੀ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਵੱਟੇ ਦਾ ਵਿਆਹ ਵੀ ਰੋਕਿਆ। ਲੜਕੀ ਦੇ ਕੇ ਲੜਕੀ ਵਿਆਉਣੀ ਸਮਾਜਕ ਕੁਰੀਤੀ ਸੀ। ਜੋ ਔਰਤ ਦੀ ਨਿਰਾਦਰੀ ਹੈ। ਇਸ ਪੱਖ ਤੇ ਸਭ ਤੋਂ ਪਹਿਲਾਂ ਆਵਾਜ਼ ਬੁਲੰਦ ਗੁਰੂ ਰਾਮ ਸਿੰਘ ਜੀ ਨੇ ਕੀਤੀ। ਜਦ ਹੁਕਮਨਾਮਿਆਂ ਵਿਚ ਆਇਆ।..... ਵੱਟਾ ਕਰੇ ਉਸ ਨਾਲ ਸੰਗਤ ਨੇ ਨਹੀਂ ਵਰਤਣਾ। ਉਂਜ ਇਹ ਯਤਨ ਵੀ ਬਾਅਦ ਵਿਚ ਕਾਨੂੰਨੀ ਜਾਮਾ ਪਾ ਗਿਆ ਜਦੋਂ 1955 ਦੇ ਹਿੰਦੂ ਮੈਰਿਜ ਐਕਟ ਦੀ ਧਾਰਾ 5 ਵਿਚ ਇਹ ਜਰੂਰੀ ਵਿਧਾਨ ਰੱਖਿਆ ਗਿਆ ਕਿ ਆਪਣੇ ਖੂਨ ਦੇ ਰਿਸ਼ਤੇ ਵਿਚ ਵਿਆਹ ਵਰਜਤ ਹੈ ਅਤੇ ਮਰਦ ਦੀਆਂ ਪੰਜ ਪੀੜ੍ਹੀਆਂ ਤੇ ਔਰਤ ਦੀ ਤਿੰਨ ਪੀੜ੍ਹੀਆਂ ਦੇ ਆਪਸੀ ਰਿਸ਼ਤੇ (ਵਿਆਹ) ਨਹੀਂ ਹੋ ਸਕਦੇ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸਮਾਜ ਸੁਧਾਰ ਦੇ ਜੋ ਬੀਜ ਸਭ ਤੋਂ ਪਹਿਲਾਂ ਗੁਰੂ ਰਾਮ ਸਿੰਘ ਜੀ ਨੇ ਬੀਜੇ ਉਹ ਪ੍ਰਤੱਖ ਰੂਪ ਵਿਚ ਸਾਹਮਣੇ ਆਏ ਤੇ ਲੋਕ ਹਿੱਤ ਦੇ ਕਾਨੂੰਨ ਬਣੇ। ਅੱਜ ਇਸ ਪੱਖ ਨੂੰ ਪ੍ਰਚਾਰਨ ਦੀ ਲੋੜ ਹੈ। ਨਾਰੀ ਉਥਾਨ ਲਈ, ਨਾਰੀ ਮੁਕਤੀ ਲਈ ਜੋ ਲਹਿਰ ਭਾਰਤੀ ਖਿੱਤੇ 'ਚ ਗੁਰੂ ਰਾਮ ਸਿੰਘ ਜੀ ਨੇ ਚਲਾਈ ਉਥੇ ਉਹ ਸਭ ਤੋਂ ਮੋਹਰੀ ਹਨ।

ਉਂਜ ਇਸ ਤੋਂ ਬਿਨਾਂ ਵੀ ਜੇ ਦੂਸਰੇ ਪੱਖਾਂ 'ਤੇ ਪੰਛੀ ਝਾਤ ਪਾਈਏ ਤਾਂ ਗਊ ਬਧ ਦੀ ਨਿਖੇਧੀ ਤੇ ਵਿਰੋਧ ਵੀ ਕੂਕਾ ਅੰਦੋਲਨ ਨੇ ਹੀ ਸ਼ੁਰੂ ਕੀਤਾ। ਭਾਵੇਂ ਬਾਅਦ ਵਿਚ ਗਊ ਹੱਤਿਆ ਰੋਕੂ ਕਾਨੂੰਨ ਆਜ਼ਾਦ ਭਾਰਤ ਵਿਚ ਬਣਿਆ।

1909, 1918, 1935 ਦੇ ਗੋਰਿਆਂ ਦੇ ਕਾਨੂੰਨਾਂ ਵਿਚ ਲੋਕਲ ਗੌਰਮਿੰਟ ਦੇ ਅਧਿਕਾਰਾਂ ਦੀ ਗੱਲ ਚਲਦੀ ਹੈ। ਮਹਾਤਮਾ ਗਾਂਧੀ ਜੀ ਸਵੈਰਾਜ ਦੀ ਗੱਲ ਕਰਦੇ ਹਨ। ਬਲਵੰਤ ਰਾਏ ਮਹਿਤਾ ਕਮਿਸ਼ਨ, ਸਿੰਘਵੀ ਕਮਿਸ਼ਨ, ਅਸ਼ੋਕ ਮਹਿਤਾ ਕਮਿਸ਼ਨ ਵੀ ਸਮੇਂ ਸਮੇਂ ਸਿਰ ਪੋਤੂਆਂ ਨੂੰ ਅਧਿਕਾਰ ਦੇਣ ਦੀ ਗੱਲ ਕਰਦੇ ਹਨ, ਆਪਸੀ ਨਿਪਟਾਰੇ ਦੀ ਗੱਲ ਕਰਦੇ ਹਨ, ਜਿਸ ਦੇ ਆਧਾਰ ਤੇ 1992 ਨੂੰ 73ਵੀਂ ਸੰਵਿਧਾਨਕ ਤਰਮੀਮ ਪਾਸ ਹੋਈ ਕਿ ਪੰਚਾਇਤਾਂ ਨੂੰ ਵਧ ਅਧਿਕਾਰ ਦਿੱਤੇ ਜਾਣ। ਪਰ ਗੁਰੂ ਰਾਮ ਸਿੰਘ ਨੇ ਤਾਂ ਇਕ ਸਦੀ ਪਹਿਲਾਂ ਹੀ ਪੰਚਾਇਤੀ ਰਾਜ ਦੀਆਂ ਜੜ੍ਹਾਂ ਲਾ ਕੇ ਇਸ ਲਈ ਸੂਬੇ ਵੀ ਥਾਪ ਦਿੱਤੇ ਸਨ ਅਤੇ ਅਦਾਲਤਾਂ ਦਾ ਬਾਈਕਾਟ ਕੀਤਾ।

ਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਕਾਰਜਾਂ ਬਾਰੇ ਸਰਦਾਰ ਕਪੂਰ ਸਿੰਘ ਆਈ.ਸੀ.ਐਸ. ਦੇ ਕਥਨ ਬਹੁਤ ਢੁੱਕਵੇਂ ਹਨ, "ਸਿੱਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿੱਛੋਂ ਬਾਬਾ ਰਾਮ ਸਿੰਘ ਹਿੰਦੁਸਤਾਨ ਵਿਚ ਇਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ 'ਚ ਸਫਲ ਹੋਏ। ਜੇ ਉਨ੍ਹਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਉਹ ਛੱਡ ਵੀ ਦੇਈਏ ਤਾਂ ਉਨ੍ਹਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਉਨ੍ਹਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜ੍ਹਾ ਕਰ ਦੇਂਦਾ ਹੈ। ਅੱਜ ਸਮੇਂ ਦੀ ਲੋੜ ਹੈ ਕਿ ਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਪ੍ਰਤੀ ਵਿਚਾਰ ਧਾਰਾ ਨੂੰ ਸਮਝਿਆ ਜਾਏ ਅਤੇ ਉਨ੍ਹਾਂ ਦੀ ਦੂਰ ਅੰਦੇਸ਼ੀ ਸੋਚ 'ਤੇ ਪਹਿਰਾ ਦਿੱਤਾ ਜਾਏ। ਔਰਤ ਨੂੰ ਉਚਾ ਦਰਜਾ ਦੇ ਣ ਦੀ ਵਿਚਾਰ ਧਾਰਾ ਦੇ ਉਸਰੱਈਏ ਭਾਵੇਂ ਗੁਰੂ ਨਾਨਕ ਦੇਵ ਜੀ ਹਨ ਪਰ ਇਸ ਸੋਚ ਨੂੰ ਪ੍ਰਵਾਨ ਚੜ੍ਹਾ ਕੇ ਉਸ ਨੂੰ ਅਮਲਾਂ 'ਚ ਲਿਆ ਕੇ ਔਰਤ ਨੂੰ ਸਮਾਜ ਵਿਚ ਖੜ੍ਹੀ ਕਰਨ ਦਾ ਕਾਰਜ ਸਭ ਤੋਂ ਪਹਿਲਾਂ ਗੁਰੂ ਰਾਮ ਸਿੰਘ ਜੀ ਨੇ ਕੀਤਾ, ਨਾਰੀ ਮੁਕਤੀ ਦਾਤਾ ਉਹ ਹੀ ਬਣੇ। ਸਰਕਾਰਾਂ ਜਾਂ ਹਕੂਮਤਾਂ ਰਾਹੀਂ ਆਪਣੇ ਆਦੇਸ਼ਾਂ ਦੀ ਉਲੰਘਣਾ ਲਈ ਸਜ਼ਾ ਮਿਲਦੀਆਂ ਹਨ, ਆਮ ਲੋਕ 'ਤੇ ਇਹ ਆਦੇਸ਼ ਜੇ ਤਾਨਾਸ਼ਾਹੀ ਦਾ ਹੋਵੇ ਤਾਂ ਲੋਕ ਹਿਤੂ ਹੀ ਮੰਨੇ ਜਾਂਦੇ ਹਨ। ਉਂਜ ਸਮਾਜ ਸੁਧਾਰਕਾਂ ਵਲੋਂ ਸਮੇਂ ਸਮੇਂ ਸਿਰ ਸਿਰਫ਼ ਪ੍ਰਚਾਰ ਹੀ ਕੀਤੇ ਜਾਂਦੇ ਹਨ ਕਿ ਸਮਾਜਕ ਬੁਰਾਈਆਂ ਤੋਂ ਬਚਿਆ ਜਾਵੇ। ਪਰ ਗੁਰੂ ਰਾਮ ਸਿੰਘ ਸਮਾਜ ਦੇ ਅਜਿਹੇ ਸ਼੍ਰੋਮਣੀ ਸਮਾਜ ਸੁਧਾਰਕ ਹੋਏ ਹਨ, ਜਿਨ੍ਹਾਂ ਨੇ ਇਹਨਾਂ ਬੁਰਾਈਆਂ ਵਿਰੁੱਧ ਪ੍ਰਚਾਰ ਹੀ ਨਹੀਂ ਕੀਤਾ, ਸਫਲ ਵੀ ਹੋਏ ਹਨ ਤੇ ਉਲੰਘਣਾ ਕਰਨ ਵਾਲਿਆਂ ਲਈ ਸਰਵ ਪ੍ਰਵਾਨਤ ਅਤੇ ਸਭ ਤੋਂ ਅਹਿਮ ਸਜ਼ਾ 'ਸਮਾਜਕ ਤਿਰਸਕਾਰ' ਪੰਥ 'ਚੋਂ ਛੇਕਣ ਦੀ ਰੱਖੀ ਜੋ ਤਕਰੀਬਨ ਇਕ ਸਦੀ ਤੋਂ ਬਾਅਦ ਜਾ ਕੇ ਕਾਨੂੰਨੀ ਰੂਪ ਧਾਰ ਗਈ।

- ਪ੍ਰੀਤਮ ਸਿੰਘ ਕਵੀ

# ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਪਸ਼ੂ-ਧਨ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅੱਧੀ ਸਦੀ ਤੋਂ ਵਧ ਸਮਾਂ ਗਊਆਂ ਦੀ ਨਸਲ ਸੁਧਾਰ ਵੱਲ ਲੱਗਿਆ। ਵਾਹੀਕਾਰ ਅਤੇ ਪਿੰਡਾਂ ਵਿਚ ਵੱਸਦੇ ਆਮ ਲੋਕ, ਪਸ਼ੂ ਵਡੇਰੀ ਗਿਣਤੀ ਵਿਚ ਪਾਲਦੇ-ਸੰਭਾਲਦੇ ਸਨ, ਪਰੰਤੂ ਦੁੱਧ ਪ੍ਰਾਪਤੀ ਇਹਦੇ ਟਾਕਰੇ ਵਿਚ ਥੋੜ੍ਹੀ ਸੀ। ਉਨ੍ਹਾਂ ਦਿਨਾਂ ਵਿਚ ਪ੍ਰਤੀ ਗਊ ਔਸਤ ਇਕ ਕਿਲੋ ਤੋਂ ਵੀ ਘੱਟ ਦੁੱਧ ਸੀ। ਦੁਨੀਆਂ ਦੇ ਕੁਲ ਪਸ਼ੂਆਂ ਦਾ ਪੰਜਵਾਂ ਭਾਗ ਤਾਂ ਭਾਰਤ ਵਿਚ ਹੋਵੇ ਅਤੇ ਦੁੱਧ ਦੀ ਪ੍ਰਾਪਤੀ ਕਿਲੋ ਭਰ ਵੀ ਨਾ ਹੋਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਇਹੋ ਹਾਲ ਸੀ। ਜਿੱਥੇ ਹਰ ਭਾਰਤੀ ਨੂੰ 10 ਔਂਸ ਦੁੱਧ ਮਿਲਣਾ ਚਾਹੀਦਾ ਸੀ, ਉਥੇ ਲੱਭਦਾ ਸੀ ਕੇਵਲ 5 ਔਂਸ। ਅਜਿਹੀ ਹਾਲਤ ਵਿਚ ਭਾਰਤ ਦੀ ਕਿਸਾਨੀ ਤੇ ਪਸ਼ੂ ਬੋਝ ਬਹੁਤ ਅਨ ਉਪਜਾਊ ਸੀ।

ਅੱਜ ਦੇ ਵਿਗਿਆਨੀ ਤਾਂ ਨਸਲ ਸੁਧਾਰ ਦੇ ਨਾਲ ਨਾਲ ਬੁੱਚੜਖਾਨਿਆਂ ਦੀ ਮੰਗ ਵੀ ਕਰਦੇ ਹਨ ਪਰ ਸਾਡੇ ਦੇਸ਼ ਦੇ ਧਰਮਾਚਾਰੀਆ ਅਤੇ ਸਾਡੇ ਸਤਿਗੁਰੂ ਇਸ ਕਲੰਕੀ ਅਵਸਥਾ ਨੂੰ ਸੋਚਣਾ ਵੀ ਧਰਮਹੀਣਤਾ ਮੰਨਦੇ ਹਨ। ਚੱਲਦੀ ਗੱਲੇ ਇਹ ਦੱਸ ਦੇਣਾ ਵੀ ਵਾਜਬ ਹੋਵੇਗਾ ਕਿ ਜਦੋਂ ਰੋਜ਼ਾਨਾ 10,000 ਪਸ਼ੂਆਂ ਦੇ ਘਾਤ ਲਈ ਲਾਹੌਰ ਵਿਚ ਇਕ ਬਹੁਤ ਵੱਡੇ ਆਧੁਨਿਕ ਬੁੱਚੜਖਾਨੇ ਦੀ ਸਕੀਮ ਅੰਗਰੇਜ਼ ਸਰਕਾਰ ਦੁਆਰਾ ਆਈ ਤਾਂ ਉਸਦੇ ਵਿਰੋਧ ਵਿਚ ਜੋ ਜਨਮਾਨਸ ਵਿਚੋਂ ਆਵਾਜ਼ ਉਭਰੀ ਅਤੇ ਉਭਾਰੀ ਗਈ ਸੀ, ਸ੍ਰੀ ਸਤਿਗੁਰੂ ਜੀ ਨੇ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦਾ ਯੱਗ ਕਰਾ ਕੇ ਉਸਦਾ ਪ੍ਰਤੀਕਾਰ ਕੀਤਾ ਅਤੇ ਚੰਗੇ ਭਾਗਾਂ ਨੂੰ ਇਹ ਮਸ਼ੀਨੀ ਜਿਬਹਖਾਨਾ ਸਦਾ ਲਈ ਬੰਦ ਹੋ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ "ਰੋਗੁ, ਦਾਰੂ, ਦੋਵੈ ਬੁਝੈ ਤਾ ਵੈਦੁ ਸੁਜਾਣੁ" ਅਨੁਸਾਰ ਰੋਗ ਦਾ ਨਿਦਾਨ ਵੀ ਕੀਤਾ ਅਤੇ ਉਪਚਾਰ ਲਈ ਦਾਰੂ ਵੀ ਲੱਭਿਆ। ਸਤਿਗੁਰੂ ਜੀ ਦਾ ਦ੍ਰਿਸ਼ਟੀਕੋਣ ਸਪੱਸ਼ਟ ਸੀ - "ਪੱਛਮ ਦੀ ਅੰਨ੍ਹੀ ਨਕਲ ਨਾ ਕਰੋ, ਗੁਣ ਗ੍ਰਹਿਣ ਕਰੋ। ਪਸ਼ੂਆਂ ਨੂੰ ਮਾਰਨ ਬਾਰੇ ਨਾ ਸੋਚੋ, ਇਹ ਕੰਮ ਤਾਂ ਪ੍ਰਕਿਰਤੀ ਆਪੇ ਕਰੀ ਜਾਂਦੀ ਹੈ, ਤੁਸੀਂ ਜੀਵਾਣ ਅਤੇ ਉਨਤ ਕਰਨ ਦੀ ਸੋਚੋ।"

ਇਹ ਧਿਆਨ ਰੱਖਣ ਯੋਗ ਤੱਥ ਹੈ ਕਿ ਸੱਚੇ ਪਾਤਸ਼ਾਹ ਜੀ ਨੇ ਅਨੇਕਾਂ ਵਾਰ ਬੁੱਚੜਖਾਨੇ ਨੂੰ ਲਿਜਾਈਆਂ ਜਾ ਰਹੀਆਂ ਗਊਆਂ ਨੂੰ ਕਸਾਈਆਂ ਨੂੰ ਖਰਚਾ ਦੇ ਕੇ ਖਰੀਦਿਆ। ਇਹਨਾਂ ਵਿਚ ਅਨੇਕਾਂ 10 ਕਿਲੋ ਰੋਜ਼ਾਨਾ ਤੱਥ ਦੁੱਧ ਦੇਣ ਵਾਲੀਆਂ ਵੀ ਸਨ। ਸਤਿਗੁਰੂ ਜੀ ਨੂੰ ਇਹ ਵੇਖ ਰੋਹ ਆਉਂਦਾ ਕਿ ਕੀਮਤੀ ਪਸ਼ੂ ਧਨ ਕਿੰਨਾ ਬੇ ਕਿਰਕੀ ਨਾਲ ਕਸਾਈ ਦੀ ਛੁਰੀ ਹਵਾਲੇ ਕੀਤਾ ਜਾਂਦਾ ਹੈ।

ਪੰਜਾਬ ਵਿਚ ਉਨ੍ਹੀਵੀਂ ਸਦੀ ਦੇ ਅੱਧ ਤੱਕ ਤਿੰਨ ਪ੍ਰਕਾਰ ਦੀਆਂ ਗਊ ਨਸਲਾਂ ਸਨ। ਸੁਦੇਸ਼ੀ, ਹਰਿਆਣਵੀ ਨਸਲ, ਸਫੈਦ ਰੰਗ ਦੀ ਕੰਨ ਪਤਲੇ ਤੇ ਛੋਟੇ, ਤਿੱਖੇ ਮੁੜਵੇਂ ਸਿੰਙਾਂ ਵਾਲੀ , ਕੰਬਲਾ ਪਤਲਾ ਅਤੇ ਛੋਟਾ, ਛੀਟਕੀ ਕਿਸਮ ਦੀ ਗਊ, ਜਿਹੜੀ ਮਸਾਂ 200 ਦਿਨ ਅਤੇ ਉਹ ਵੀ ਘੱਟ ਤੋਂ ਘੱਟ ਮਿਕਦਾਰ ਵਿਚ ਦੁੱਧ ਦਿੰਦੀ ਸੀ, ਪਰ ਇਸ ਦੇ ਵੱਛੇ ਵਾਹੀਵਾਨਾਂ ਦੇ ਸਹੀ ਕੰਮ ਆਉਣ ਵਾਲੇ ਬੈਲ ਬਣਦੇ। ਬੈਲਾਂ ਦੀ ਮੂਤਰੀ ਪਿੰਡਾਂ ਨਾਲ ਲੱਗੀ ਹੋਈ। ਅੱਗਾ ਚੌੜਾ ਤੇ ਪਿੰਡਾ ਪਤਲਾ, ਹਰਨ ਵਰਗੀ ਚੁਸਤ। ਉਤਮ ਕਿਸਮ ਦੇ ਬੈਲਾਂ ਦੀ ਜੋੜੀ 8-9 ਘੰਟੇ ਵਿਚ ਏਕੜ ਜ਼ਮੀਨ ਵਾਹ ਲੈਂਦੀ (ਉਦੋਂ ਟ੍ਰੈਕਟਰ ਆਦਿ ਮਸ਼ੀਨੀ ਹਲ ਭਾਰਤ ਵਿਚ ਆਮ ਚਾਲੂ ਨਹੀਂ ਸਨ)। ਦੂਸਰੀ ਨਸਲ ਮਿੰਟਗੁਮਰੀ ਮੁਲਤਾਨ ਦੇ ਇਲਾਕਿਆਂ ਵਿਚ ਵਧ ਫੁਲ ਰਹੀ ਸੀ, ਇਹਦਾ ਨਾਂ ਸੀ ਸਾਹੀਵਾਲ। ਗਊਆਂ ਦੁਧੈਲ ਤਾਂ ਅੱਛੀਆਂ ਸਨ। ਇਹਨਾਂ ਦਾ ਰੰਗ ਲਾਲ ਜਾਂ ਡੱਬ ਖੜੱਬਾ ਹੁੰਦਾ, ਸਿੰਙਾਂ ਦਾ ਸਫਾਇਆ ਮਾਲਕ ਵਲੋਂ ਕੀਤਾ ਜਾਂਦਾ ਪਰ ਇਹਨਾਂ ਦੇ ਬੈਲ ਲੋਲ੍ਹੜ, ਢਿਲਕਵੇਂ ਅਤੇ ਸੁਸਤ ਹੁੰਦੇ ਸਨ। ਤੀਜੀ ਨਸਲ ਨਗੌਰੀ ਵੀ ਚੱਲਦੀ ਸੀ, ਰਾਜਸਥਾਨ ਦੇ ਇਲਾਕੇ ਵਿਚ ਆਮ ਪਾਈ ਜਾਂਦੀ, ਪਰ ਦੁੱਧ ਵਲੋਂ ਇਹ ਵੀ ਗੁਜਾਰੇ ਲਾਇਕ ਹੀ ਸੀ। ਕਰਨਾਲ ਦਾ ਡੇਅਰੀ ਫਾਰਮ 'ਥਾਰਪਾਰਕਰ' ਨਸਲ ਨੂੰ ਉਨਤ ਕਰ ਰਿਹਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬ ਦੇ ਕਿਸਾਨਾਂ ਦੇ ਹਿੱਤ ਨੂੰ ਮੁੱਖ ਰੱਖ ਕੇ, ਹਰਿਆਣਵੀ ਗਊ ਨੂੰ ਦੋ ਲਾਭ ਦੇਣ ਵਾਲੀ ਜਾਣ, ਇਸ ਨੂੰ ਉਨਤ ਕਰਨ ਦੀ ਠਾਣੀ। ਸਾਹੀਵਾਲ ਗਊ ਨੂੰ ਮੱਝਾਂ ਦੇ ਮੁਕਾਬਲੇ ਵਧੇਰੇ ਦੁੱਧ ਉਪਜ ਲਈ ਤਿਆਰ ਕੀਤਾ। ਨਸਲ ਸ਼ੁੱਧਤਾ ਅਤੇ ਪੰਜਾਬ ਦਾ ਰਾਠਾ ਧਨ ਮੱਝਾਂ ਨੂੰ ਸਮਝ ਨੀਲੀ ਰਾਵੀ ਅਤੇ ਮੁਰਹ ਨਸਲਾਂ ਦੀ ਵੀ ਸੰਭਾਲ ਕੀਤੀ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਵੀ, ਸ੍ਰੀ ਭੈਣੀ ਸਾਹਿਬ ਵਿਖੇ ਇਕ ਸਹਿਜ ਭਾਵੀ ਅਤੇ ਵਡੇਰੀ ਪਸ਼ੂ ਸ਼ਾਲਾ ਸਥਾਪਤ ਹੋ ਗਈ। ਤਿੰਨ ਪ੍ਰਕਾਰ ਨਾਲ ਪਸ਼ੂ ਧਨ ਦਾ ਸੁਤੇ ਸਿੱਧ ਇਕੱਤਰੀਕਰਨ ਹੋ ਗਿਆ। ਇਕ, ਡੇਰੇ ਦੀਆਂ ਦੁੱਧ ਲੋੜਾਂ ਦੀ ਪੂਰਤੀ ਹਿਤ, ਜਰੂਰਤ ਮੁਤਾਬਕ ਖਰੀਦੇ ਪਸ਼ੂ। ਦੂਜੇ, ਸਿੱਖਾਂ ਸੇਵਕਾਂ ਵਲੋਂ ਸਤਿਕਾਰ ਨਾਲ ਭੇਟਾ ਲਈ ਲਿਆਂਦੇ ਪਸ਼ੂ। ਤੀਜੇ, ਉਹ ਰਾਮ ਚੌਣੇ ਅਰਥਾਤ ਰਾਮ ਗਊਆਂ ਜਿਨ੍ਹਾਂ ਨੂੰ ਲੋਕੀਂ ਦੁੱਧ, ਬੈਲ ਲੈ, ਫੰਡਰਾਂ ਜਾਣ, ਵਿਹਲੀਆਂ ਛੱਡ ਦਿੰਦੇ। ਵੱਗਾਂ ਦੇ ਰੂਪ ਵਿਚ ਇਹ ਆਮ ਕਾਸ਼ਤਕਾਰ ਦੀ ਖੇਤੀ ਦਾ ਨੁਕਸਾਨ ਕਰਦੀਆਂ। ਅਜਿਹੇ ਪਸ਼ੂ ਵੀ ਗੁਰੂ ਘਰ ਨੂੰ ਧੱਕ ਦਿੱਤੇ ਜਾਂਦੇ। ਮਾਰ ਖੋਰੇ ਸਾਹਣ, ਸੰਢੇ ਅਤੇ ਘੋੜੇ ਵੀ ਗੁਰੂ ਦੀ ਪਸ਼ੂ ਸ਼ਾਲਾ ਦਾ ਇਕ ਭਾਗ ਬਣਦੇ। ਪਸ਼ੂ ਸ਼ਾਲਾ ਗੁਰੂ ਘਰ ਲਈ ਇਕ ਅਛੋੜ ਨਿਧੀ ਰਹੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨੋਟ ਕਰਵਾਇਆ ਹੈ ਕਿ 1899 ਈ. ਵਿਚ ਬਾਹਮਣ ਮਾਜਰਾ ਸਰਹਿੰਦ ਨੇੜੇ ਦੇ ਇਕ ਸਿੱਖ ਨੇ ਇਕ ਗਊ ਸਤਿਗੁਰੂ ਹਰੀ ਸਿੰਘ ਜੀ ਨੂੰ ਭੈਣੀ ਸਾਹਿਬ ਵਿਖੇ ਲਿਆ ਕੇ ਭੇਟਾ ਕੀਤੀ। ਇਹ 4 ਫੁੱਟ ਉਚੇ ਕੱਦ ਦੀ ਗਾਂ ਪ੍ਰਤੀ ਦਿਨ 25 ਪੌਂਡ (11.37 ਕਿਲੋ) ਦੁੱਧ ਦੇਣ ਵਾਲੀ ਸੀ। ਹਿਸਾਰੀ ਸਾਹਣ ਦੁਆਰਾ ਫਲਦੀ ਇਸ ਗਾਂ ਦੀ ਨਸਲ 1933 ਤੱਕ ਚਲੀ। ਅੰਤਮ ਸਾਲ ਇਹਦੀ ਨਸਲੋਂ ਇਕ ਵੱਛੀ ਹੋਈ ਜਿਸਦਾ ਨਾਂ 'ਚਿੰਤੀ' ਰੱਖਿਆ ਗਿਆ। 1937 ਵਿਚ ਚਿੰਤੀ ਦੇ ਇਕ ਵੱਛੀ ਜਨਮੀ। ਪਹਿਲੇ ਸੂਏ ਹੀ ਚਿੰਤੀ ਨੇ 14 ਪੌਂਡ (6.37 ਕਿਲੋ) ਦੁੱਧ ਦਿੱਤਾ। ਦੂਜੇ ਸੂਏ ਇਹੋ ਗਊ 26 ਪੌਂਡ (11.82 ਕਿਲੋ) ਦੁੱਧ ਦੇਣ ਲੱਗੀ। ਤੀਜੇ ਸੂਏ, ਸਾਹੀਵਾਲ ਨਸਲ ਦੇ ਬਾਪ ਤੋਂ ਸੁਹਾਵੀ ਨੂੰ ਜਨਮ ਦੇ ਇਸ ਨੇ ਇਕ ਦਿਨ ਦਾ 36 ਪੌਂਡ (16.37 ਕਿਲੋ) ਤੱਕ ਦੁੱਧ ਦਿੱਤਾ।

'ਸੁਹਾਵੀ' ਨੇ 1942 ਵਿਚ ਪਹਿਲੇ ਸੂਏ ਹੀ 30 ਪੌਂਡ (13.37 ਕਿਲੋ) ਦੁੱਧ ਦੇਣਾ ਸ਼ੁਰੂ ਕੀਤਾ। ਦੂਜੇ ਸੂਏ ਇਕ ਥਣ ਮੈਸਟਾਈਸ ਨਾਮੀ ਰੋਗ ਨਾਲ ਸਦਾ ਲਈ ਖੁਸ਼ਕ ਹੋ ਜਾਣ ਦੇ ਬਾਵਜੂਦ ਸੁਹਾਵੀ ਨੇ ਰੋਜ਼ਾਨਾ 38 ਪੌਂਡ (17.27 ਕਿਲੋ) ਦੁੱਧ ਦਿੱਤਾ। ਮਿਲਟਰੀ ਡੇਅਰੀ ਫਾਰਮ ਫਿਰੋਜਪੁਰ ਤੋਂ 'ਫੋਰਟ' ਨਾਮੀ ਸਾਹਣ ਖਰੀਦਿਆ, ਉਸ ਦੁਆਰਾ 'ਸ਼ਿੰਗਾਰੋ' ਨਾਂ ਦੀ ਵੱਛੀ 1946 ਵਿਚ ਹੋਈ।

'ਸ਼ਿੰਗਾਰੋ' ਲੰਮਾ ਸਮਾਂ ਦੁੱਧ ਦੇਣ ਵਾਲੀ

ਸੀ। ਉਸ ਦੇ ਵਿਹਲੇ ਦਿਨ 120 ਦਿਨ ਤੋਂ 100 ਹੀ ਸਨ। ਸ਼ਿੰਗਾਰੋ ਨੇ ਪਹਿਲੇ ਸੂਏ 300 ਦਿਨਾਂ ਵਿਚ 4500 ਪੌਂਡ (2045.45 ਕਿਲੋ) ਦੁੱਧ ਦਿੱਤਾ। 1952 ਦੇ ਸੂਏ ਵਿਚ 5549 ਪੌਂਡ (2522.27 ਕਿਲੋ) ਤੱਕ ਦੁੱਧ ਵਧਾਇਆ। 1953 ਵਿਚ ਸ਼ਿੰਗਾਰੋ ਨੇ ਵੱਛੀ ਦਿੱਤੀ ਤਾਂ ਉਹਦਾ ਨਾਂ 'ਬਹਾਰ' ਰੱਖਿਆ। 1956 ਵਿਚ ਨਾਗਪੁਰ ਵਿਖੇ ਹੋਈ ਸਰਬ ਭਾਰਤ ਪਸ਼ੂ ਪ੍ਰਦਰਸ਼ਨੀ ਵਿਚ 'ਬਹਾਰ' ਨੇ ਸਾਹੀਵਾਲ ਨਸਲ ਦਾ ਪ੍ਰਥਮ ਸਥਾਨ ਹਾਸਲ ਕੀਤਾ।

'ਬਹਾਰ' ਨੇ ਪਹਿਲੇ ਸੂਏ ਵੱਛਾ ਦਿੱਤਾ। 1956 ਵਿਚ 'ਬਹਾਰ' ਦਾ ਦੁੱਧ ਇਕ ਦਿਨ ਦਾ ਵਧ ਤੋਂ ਵਧ 30 ਪੌਂਡ (13.63 ਕਿਲੋ) ਰਿਹਾ।

1921 ਵਿਚ ਗੁਰੂ ਕੀ ਪਸ਼ੂ ਸ਼ਾਲਾ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲਾਂ ਦੇ ਪਿੰਡੋਂ, ਅਰਥਾਤ 'ਗੁਰੂ ਸਰ' ਗੱਦਾਂ ਡੋਬ (ਜਿਲ੍ਹਾ ਫਰੀਦਕੋਟ) ਵਿਚੋਂ ਇਕ ਗਊ ਭੇਟਾ ਹੋਈ। ਇਹ ਸਾਹੀਵਾਲ ਨਸਲ ਦੀ ਸੀ ਜੋ ਰੋਜ਼ਾਨਾ 36 ਪੌਂਡ (16.37 ਕਿਲੋ) ਤੱਕ ਦੁੱਧ ਦਿੰਦੀ ਸੀ। 1928 ਵਿਚ ਸਾਹੀਵਾਲ ਲਸਲ ਦੇ ਇਕ ਸਾਹਨ ਨਾਲ ਮਿਲਾਏ ਜਾਣ ਤੋਂ ਭੋਡੀ ਨਾਂ ਦੀ ਵੱਛੀ ਹੋਈ। ਭੋਡੀ ਰੋਜ਼ਾਨਾ 40 ਪੌਂਡ (18 ਕਿਲੋ) ਤੱਕ ਦੁੱਧ ਦੇਣ ਵਾਲੀ ਸੀ। ਭੋਡੀ ਦੀਆਂ ਸਾਰੀਆਂ ਵੱਛੀਆਂ ਨੇ ਹੀ ਵੱਡੀਆਂ ਹੋ ਕੇ 32 ਪੌਂਡ (14.55 ਕਿਲੋ) ਤੱਕ ਪ੍ਰਤੀ ਦਿਨ ਦੁੱਧ ਦਿੱਤਾ।

ਇਹ ਸਾਰੇ ਤੱਥ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਿਆਰ ਕਰਵਾਏ ਬਿਉਰੋ ਦੇ ਆਧਾਰ 'ਤੇ ਹਨ। ਲੇਖਕ ਨੇ ਕੇਵਲ ਪੌਂਡਾਂ ਨੂੰ ਕਿਲੋਗ੍ਰਾਮਾਂ ਵਿਚ ਪਰਣਿਤ ਕੀਤਾ ਹੈ ਤਾਂ ਕਿ ਪਾਠਕ ਨੂੰ ਅੱਜ ਦੇ ਤੋਲਾਂ ਵਿਚ ਪ੍ਰਾਪਤੀਆਂ ਦੀ ਸਮਝ ਆ ਸਕੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਜਿੱਥੇ ਜੀਵਨ ਦੇ ਹਰ ਖੇਤਰ ਵਿਚ ਅਗ੍ਰਣੀਯ ਸਨ ਉਥੇ ਗਊਆਂ ਦੀ ਉਨਤੀ ਦੀ ਧੁਨ ਵੀ ਆਪ ਜੀ ਦੇ ਮਨ ਵਿਚ ਸਰਗਰਮ ਰਹਿੰਦੀ। 60 ਮੀਲ ਦੀ ਰਫਤਾਰ ਵਿਚ ਕਾਰ 'ਤੇ ਸਫਰ ਕਰਦਿਆਂ, ਪੈਨੀ ਦ੍ਰਿਸ਼ਟੀ ਦਾ ਇਹ ਕਮਾਲ ਸੀ ਕਿ ਚਰਦੀਆਂ ਗਊਆਂ ਵਿਚੋਂ ਪਸੰਦ ਦੀ ਇਕ ਦੋ, ਏਨੇ ਚੰਗੀ ਤਰ੍ਹਾਂ ਚਿੰਨ੍ਹ ਯਾਦ ਵਿਚ ਰਚਾਂਦੇ ਕਿ ਜਦੋਂ 40-50 ਮੀਲਾਂ ਦੇ ਫਾਸਲੇ 'ਤੇ ਆਪਣਾ ਨਿਤਨੇਮ ਕਰਕੇ ਅਰਦਾਸ ਉਪਰੰਤ ਬੋਲਦੇ ਤਾਂ ਉਥੋਂ ਹੀ ਕਿਸੇ ਨਾਲ ਦੀ ਸਵਾਰੀ ਨੂੰ, ਪਿੰਡੋਂ ਉਸ ਵੱਗ ਪਾਸ ਭੇਜਦੇ ਅਤੇ ਵਸਾਈ ਗਊ ਦੇ ਹਸਬ ਨਸਬ, ਮੁੱਲ ਭਾਅ ਦਾ ਪਤਾ ਕਰਵਾਂਦੇ।

ਪਛਾਣ ਏਨੀ ਜਬਰਦਸਤ ਕਿ ਪਸ਼ੂ ਨੂੰ ਦੇਖ ਉਸ ਦੇ ਪਿਤਾ ਬਾਰੇ ਦੱਸੋ ਦਿੰਦੇ ਕਿ ਇਸਦਾ ਬਾਪ ਕੌਣ ਹੋ ਸਕਦਾ ਹੈ। ਕਈ ਵਾਰ ਤਾਂ ਸਰਕਾਰੀ ਡੇਅਰੀ ਫਾਰਮਾਂ ਵਿਚ ਲਿਖੇ ਰਿਕਾਰਡ ਵੀ ਸਤਿਗੁਰੂ ਜੀ ਦੇ ਤੱਥਾਂ ਦੁਆਰਾ ਸਾਬਤ ਕਰਨ 'ਤੇ ਬਾਪ ਦਾ ਨਾਂ ਬਦਲਨਾ ਪਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਵਿਵਹਾਰਕਤਾ ਨੂੰ ਆਮ ਕਰਕੇ ਤਰਜੀਹ ਦਿੰਦੇ। ਕਿਸੇ ਸਿੱਖ ਨੇ ਫੰਡਰ ਗਊ ਨੂੰ ਹਲੀਂ ਜੋੜ ਲਿਆ ਤਾਂ ਸਮਾਜ ਵਿਚ ਵਿਵਾਦ ਉਠਿਆ। ਸੱਚੇ ਪਾਤਸ਼ਾਹ ਜੀ ਨੇ 'ਸਤਿਜੁਗ' ਵਿਚ ਲਿਖਵਾਇਆ ਕਿ ਗਊ ਕਸਾਈਆਂ ਦੇ ਹਵਾਲੇ ਕਰਨ ਨਾਲੋਂ ਪੰਜਾਲੀ ਪਾ, ਜੋ ਲੈਣੀ ਉਹਦੀ ਜਿੰਦਗੀ ਬਚਾਣਾ ਹੈ। ਪਰ ਕੋਈ ਵੀ ਦੁਧੈਲ ਗਾਂ ਨੂੰ ਬੈਲ ਨਾਲ ਨੂੜ ਕੇ ਹਲ ਨਹੀਂ ਚਲਾਏਗਾ।

ਅਫਰੀਕਾ ਦੇ ਦੌਰੇ ਤੇ ਗਿਆਂ, ਕੀਨੀਆ ਦੇਸ਼ ਦੇ ਇਕ ਫਾਰਮ ਦੀਆਂ ਜਰਸੀ ਨਸਲ ਦੀਆਂ ਗਊਆਂ ਖਰੀਦਣ ਦਾ ਮਨ ਹੋ ਆਇਆ। ਫਾਰਮ ਮਾਲਕ ਮਿ. ਕਿੱਡ ਮੈਨ ਨੇ ਸ਼ੌਕੀਨ ਧਾਰਮਕ ਹਸਤੀ ਜਾਣ ਆਖ ਦਿੱਤਾ : ਜਿਹੜੀ ਗਊ ਆਪ ਨੂੰ ਪਸੰਦ ਹੈ ਲੈ ਜਾਓ। ਜਦੋਂ ਸਤਿਗੁਰੂ ਜੀ ਨੇ ਉਹਦੇ ਕਲੇਜੇ ਨੂੰ ਹੀ ਹੱਥ ਪਾ ਲਿਆ ਤਾਂ 'ਨਾ-ਨਾ' ਕਰਦਿਆਂ ਚਾਰ ਕਦਮ ਪਿੱਛੇ ਹਟ ਗਿਆ, ''ਨਹੀਂ, ਇਹ ਗਊ ਤਾਂ ਸਾਡੇ ਫਾਰਮ ਦੀ ਜਾਨ ਹੈ।'' ਏਨੀ ਪਛਾਣ ਅਤੇ ਗੰਭੀਰ ਤੱਕਣੀ ਸੀ ਸਤਿਗੁਰਾਂ ਦੀ।

ਸਾਹੀਵਾਲ ਨਸਲ ਦੀਆਂ ਦੋ ਗਊਆਂ ਸਤਿਗੁਰੂ ਜੀ ਨੇ ਵਾਇਸਰਾਏ ਦੇ ਨਿਜੀ ਡੇਅਰੀ ਫਾਰਮ ਦਿੱਲੀ ਵਿਚੋਂ ਖਰੀਦੀਆਂ। ਉਨ੍ਹਾਂ 'ਚੋਂ 'ਨੌ-ਬਹਾਰ' ਨੂੰ 'ਮਸਤਾਨਾ' ਨਾਲ ਮਿਲਾ ਕੇ 'ਨੌ ਲੱਖੀ' ਪ੍ਰਾਪਤ ਕੀਤੀ। 'ਨੌ ਲੱਖੀ' ਨੇ ਪਹਿਲੇ ਸੂਏ ਦੇ 300 ਦਿਨਾਂ ਵਿਚ ਹੀ 7471 ਪੌਂਡ (3395.91 ਕਿਲੋ) ਦੁੱਧ ਦੇ ਕੇ ਸਤਿਗੁਰੂ ਜੀ ਨਾਲ ਮਾਨਸਕ ਸਾਂਝ ਸਥਾਪਤ ਕਰ ਲਈ। ਦੂਜੇ ਸੂਏ ਦੇ 306 ਦਿਨਾਂ ਵਿਚ 10686 ਪੌਂਡ (4857.28 ਕਿਲੋ) ਦੁੱਧ ਦੇ ਕੇ ਸਭ ਤੋਂ ਅੱਗੇ ਲੰਘ ਗਈ। ਇਕ ਦਿਨ ਦਾ 54 ਪੌਂਡ ਦੁੱਧ ਦੇ ਦਿੰਦੀ ਸੀ। ਤੀਜੀ ਵਾਰ ਦੇ ਸੂਏ ਤੇ ਤਾਂ ਉਸ ਨੇ ਹਿੰਦੁਸਤਾਨ ਵਿਚ ਆਪਣਾ ਕੋਈ ਸਾਨੀ ਨਾ ਰਹਿਣ ਦਿੱਤਾ, 305 ਦਿਨਾਂ ਵਿਚ 14105 ਪੌਂਡ (6431.82 ਕਿਲੋ) ਦੁੱਧ। ਇਹ ਸੀ ਦੇਸੀ ਗਊ ਇਕ ਦਿਨ ਵਿਚ ਸਾਢੇ 74 ਪੌਂਡ (33.87 ਕਿਲੋ) ਦੁੱਧ ਦੇਣ ਵਾਲੀ। ਕਰੋ ਗੱਲਾਂ, ਹੈ ਕੋਈ ਮੁਕਾਬਲਾ।

ਸਤਿਗੁਰੂ ਜੀ ਸਰਕਾਰੀ ਪਸ਼ੂ ਫਾਰਮਾਂ ਵਿਚ ਜਾ ਕੇ ਇਸ ਗੱਲੋਂ ਹੈਰਾਨ ਹੋਇਆ ਕਰਦੇ ਕਿ ਉਨ੍ਹਾਂ ਦੀਆਂ ਬਿਲਡਿੰਗਾਂ ਤੇ ਰਖਰਖਾਓ 'ਤੇ ਰੱਜਵਾਂ ਖਰਚ ਆਉਂਦਾ ਜਦੋਂ ਕਿ ਪ੍ਰਾਪਤੀਆਂ ਬੜੀਆਂ ਗਰੀਬ ਹੁੰਦੀਆਂ। ਸਤਿਗੁਰੂ ਜੀ ਦੇ ਫਾਰਮ ਦੀਆਂ ਸਾਹੀਵਾਲ ਨਸਲ ਦੀਆਂ ਹੋਰ ਪ੍ਰਾਪਤੀਆਂ ਸਨ, ਹੁਕਮੀ, ਹਿਕਮਤ, ਹੇਮੀ, ਹਰਨੀ, ਗੁਲ ਬਹਾਰ, ਨੌ ਕਰੋੜੀ। ਇਹ ਨੌ ਕਰੋੜੀ ਮਾਂ ਨੌ ਲੱਖੀ ਦੀ ਧੀ ਸੀ। ਇਹ ਕ੍ਰਿਸ਼ਮਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਸਲ ਦੇ ਗੁਣਾਂ ਨੂੰ ਪਛਾਣਨ ਵਾਲੀ ਸੂਝ ਦਾ ਸੀ।

ਮੇਰੇ ਖਿਆਲ ਵਿਚ ਸ੍ਰੀ ਸਤਿਗੁਰੂ ਜੀ ਇਕੋ ਮੌਕੇ ਤਿੰਨ ਵਿਅਕਤੀਆਂ ਦਾ ਕਾਰਜ ਕਰਦੇ ਰਹੇ ਹਨ, ਵਿਅਕਤੀ ਵੀ ਸਾਧਾਰਨ ਨਹੀਂ ਅਸਾਧਾਰਨ। ਭਾਵੇਂ ਆਪ ਛੇ ਮਹੀਨੇ ਘੱਟ 70 ਵਰ੍ਹੇ ਘੱਟ ਸੰਸਾਰ ਯਾਤਰਾ ਵਿਚ ਵਿਅਸਤ ਰਹੇ ਪਰ ਆਪ ਜੀ ਦੀਆਂ ਪ੍ਰਾਪਤੀਆਂ 210 ਸਾਲਾਂ ਦੇ ਕਾਰਜ ਨਾਲ ਸਮਤਾ ਰੱਖਦੀਆਂ ਹਨ।

ਇਸ ਤੋਂ ਪਹਿਲਾਂ ਹਰਿਆਣਾ ਨਸਲ ਦਾ ਵੇਰਵਾ ਬਿਆਨ ਕਰਾਂ ਇਹ ਦੱਸਣ ਦੀ ਆਗਿਆ ਵੀ ਲਵਾਂਗਾ ਕਿ ਸਤਿਗੁਰੂ ਜੀ ਗਊ ਨਸਲ ਸੁਧਾਰ ਬਾਰੇ ਆਪਣੀਆਂ ਪ੍ਰਾਪਤੀਆਂ ਦਾ ਸਮੁੱਚੇ ਦੇਸ਼ ਦੇ ਪਸ਼ੂ ਧਨ ਨਾਲ ਟਾਕਰੇ ਦਾ ਪਤਾ ਕਰਨ ਲਈ ਸਰਬ ਹਿੰਦ ਪਸ਼ੂ ਪ੍ਰਦਰਸ਼ਨੀਆਂ ਵਿਚ ਆਪਣੀਆਂ ਗਊਆਂ ਅਤੇ ਮਹੀਆਂ ਆਦਿ ਨਾਲ ਭਾਗ ਲੈਂਦੇ ਰਹੇ। ਪਰ ਆਪ ਜੀ ਨੂੰ ਰੇਸਾਂ ਵਿਚ ਵੀ ਅਤੇ ਪਸ਼ੂ ਧਨ ਦੇ ਮੁਕਾਬਲੇ ਵਿਚ ਵੀ ਈਰਖਾ ਦਾ ਸਾਹਮਣਾ ਕਰਨਾ ਪਿਆ। ਜੇ ਦੌੜਾਂ ਵਿਚ ਸਤਿਗੁਰੂ ਜੀ ਨੂੰ ਪ੍ਰਬੰਧਕਾਂ ਦੀ ਤਰਫਦਾਰੀ ਜਾਪੀ ਤਾਂ ਐਲਾਨੀਆ ਬਾਈਕਾਟ ਕਰ ਦਿੱਤਾ। ਜੇ ਪਸ਼ੂ ਪ੍ਰਦਰਸ਼ਨੀਆਂ ਵਿਚ ਈਰਖਾ-ਸੜੇ ਜੱਜ ਸਾਹਿਬਾਨ ਨੇ ਨਾ-ਇਨਸਾਫੀ ਕੀਤੀ ਤਾਂ ਪ੍ਰਦਰਸ਼ਨੀਆਂ ਵਿਚ ਹਿੱਸਾ ਲੈਣੋਂ ਹੱਟ ਗਏ ਪਰ ਸਤਿਗੁਰਾਂ ਦੀ ਪਹੁੰਚ ਸਦਾ ਸੁਹਿਰਦ ਰਹੀ। ਗਲਤੀ ਦਾ ਅਹਿਸਾਸ ਹੋਣ ਤੇ ਸੰਸਥਾ ਪ੍ਰਬੰਧਕਾਂ ਨੂੰ ਆਪਣਾ ਸਹਿਯੋਗ ਖੁਲ੍ਹੇ ਮਨ ਦਿੱਤਾ। ਵਿਸ਼ੇਸ਼ ਪਸ਼ੂਆਂ ਦੀ ਪ੍ਰਾਪਤੀ ਅਤੇ ਪਤਾ ਕਰਨ ਆਪ ਜੀ ਸਰਕਾਰੀ ਜਾਂ ਗੈਰ ਸਰਕਾਰੀ ਫਾਰਮਾਂ ਵਿਚ ਉਚੇਚ ਨਾਲ ਪਧਾਰਦੇ ਅਤੇ ਹਰ ਜਗ੍ਹਾ ਹੀ ਆਪ ਜੀ ਦੀ ਵਿਸ਼ਿਸ਼ਟ ਬੁੱਧੀ ਅਤੇ ਪੈਨੀ ਦ੍ਰਿਸ਼ਟੀ ਦਾ ਸਤਿਕਾਰ ਕੀਤਾ ਜਾਂਦਾ।

ਨਾਮਧਾਰੀ ਜਗਤ ਵਿਚ ਬਾਰ ਦੇ ਇਲਾਕੇ ਦੇ ਸਿੰਘਾਂ ਨੂੰ ਸਤਿਗੁਰੂ ਜੀ ਨੇ ਘੋੜੇ ਪਾਲਣ ਦਾ ਸ਼ੌਕ ਲਾਇਆ। ਬਾਹਲੇ ਮੁਰੱਬਿਆਂ ਵਾਲਿਆਂ ਨੂੰ ਤਾਂ ਘੋੜ ਸੰਭਾਲੀ ਕੋਈ ਮੁਸ਼ਕਲ ਨਹੀਂ ਸੀ ਪਰ ਥੋੜ੍ਹੀਆਂ ਜ਼ਮੀਨਾਂ ਵਾਲਿਆਂ ਨੂੰ ਵੀ ਸਤਿਗੁਰਾਂ ਘੋੜੇ ਪਾਲਣ ਲਈ, ਆਪ ਪ੍ਰੇਰਨਾ ਦੇ ਕੇ ਉਤਸਾਹਿਤ ਕੀਤਾ। ਉਨ੍ਹਾਂ ਦੁਆਰਾ ਪੈਦਾ ਕੀਤੇ ਘੋੜਿਆਂ ਦੀ ਵਿਕਵਾਈ ਲਈ ਵੀ ਆਪ ਸਹਾਇਕ ਹੋਏ। ਇੰਜ ਹੀ ਆਪ ਜੀ ਨੇ ਛਿਮਾਹੀ ਪਸ਼ੂ ਪ੍ਰਦਰਸ਼ਨੀਆਂ ਲਾ ਕੇ, ਮਹਿਕਮੇ ਦੇ

ਅਧਿਕਾਰੀਆਂ ਨੂੰ ਜੱਜ ਬਣਾ ਕੇ, ਇਨਾਮਾਂ ਦਾ ਖਰਚ ਆਪ ਕਰਕੇ, ਡਾਇਰੈਕਟਰਾਂ, ਮਨਿਸਟਰਾਂ ਹੱਥੀਂ ਪਸ਼ੂ ਪਾਲਕਾਂ ਦੇ ਜਤਨਾਂ ਨੂੰ ਉਤਸਾਹਿਤ ਕੀਤਾ। ਇਹ ਕ੍ਰਮ ਜੀਵਨ ਦੇ ਪਿਛਲੇ ਸਾਲਾਂ ਵਿਚ ਤਾਂ ਨਿਰੰਤਰ ਚਲਦਾ ਰਿਹਾ। ਸ੍ਰੀ ਭੈਣੀ ਸਾਹਿਬ ਦੇ ਇਲਾਕੇ ਦੇ ਅਤੇ ਜੀਵਨ ਨਗਰ ਖੇਤਰ ਦੇ ਕਿਸਾਨ ਅਤੇ ਪਸ਼ੂ ਪਾਲਕ, ਚੰਗੀਆਂ ਗਊਆਂ-ਮਹੀਆਂ ਵੀ ਗੁਰੂ ਕੇ ਸਟਾਕ ਵਿਚੋਂ ਪ੍ਰਾਪਤ ਕਰਦੇ ਰਹੇ ਅਤੇ ਪਸ਼ੂਆਂ ਦੀ ਸੇਵਾ ਸੰਭਾਲ ਦੁਆਰਾ ਇਨਾਮ ਵੀ ਹਾਸਲ ਕਰਦੇ ਰਹੇ।

ਹਰਿਆਣਾ ਨਸਲ ਸੁਧਾਰ ਵੱਲ ਉਚੇਚੀ ਤਵੱਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1948 ਵਿਚ ਦਿੱਤੀ। ਇਸ ਵੇਲੇ ਤੱਕ ਜੀਵਨ ਨਗਰ ਇਲਾਕੇ ਵਿਚ ਸਿੱਖਾਂ ਨਾਲ ਮਿਲ ਕੇ ਹਜ਼ਾਰਾਂ ਏਕੜ ਜ਼ਮੀਨ ਖਰੀਦੀ ਜਾ ਚੁੱਕੀ ਸੀ। ਦੀਨ ਦਿਆਲ ਜੀ ਨੇ ਬਹੁਤ ਵੱਡੇ ਰਕਬੇ ਦੇ ਪਿੰਡਾਂ ਵਿਚ ਨਾਮਧਾਰੀ ਸਿੰਘ ਵਸਾ-ਬਹਾ ਦਿੱਤੇ। ਪਾਕਿਸਤਾਨੋਂ ਉਜੜ ਕੇ ਆਏ ਸਿੱਖਾਂ ਨੂੰ ਬਿਨਾਂ ਸਰਕਾਰੀ ਦਫਤਰਾਂ ਦੀ ਛਾਕ ਛਾਣਨੋਂ ਆਬਾਦ ਕਰ ਦਿੱਤਾ। ਸਮੁੱਚੇ ਨਾਮਧਾਰੀਆਂ ਨੂੰ ਗਊ ਪਾਲਣ ਹਿੱਤ ਪ੍ਰੋਤਸਾਹਤ ਕਰਕੇ ਆਗਿਆ ਕੀਤੀ ਕਿ ਹਰ ਨਾਮਧਾਰੀ ਪਰਵਾਰ ਆਪਣੇ ਬੱਚਿਆਂ ਨੂੰ ਸ਼ੁੱਧ ਅਤੇ ਪੌਸ਼ਟਿਕ ਆਹਾਰ ਦੇਣ ਲਈ ਇਕ ਇਕ ਗਊ ਪਾਲੇ ਅਤੇ ਸੰਭਾਲੇ। ਇਸ ਨਾਲ ਗਊਆਂ ਨੂੰ ਵੀ ਲਾਭ ਅਤੇ ਸਿੱਖ ਜਨਤਾ ਦਾ ਵੀ ਭਲਾ। ਜੀਵਨ ਨਗਰ ਖੇਤਰ ਵਿਚ ਤਾਂ ਇਸ ਪ੍ਰੋਤਸਾਹਨ ਨੂੰ ਖੂਬ ਫਲ ਲਗਾ। ਹਰ ਘਰ ਵਿਚ ਅੱਛੀ ਨਸਲ ਦੀ ਗਊ ਪਹੁੰਚ ਗਈ।

ਸਰਸੇ ਦਾ ਜੀਵਨ ਨਗਰ ਇਲਾਕਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਜਰਬਿਆਂ ਲਈ ਬੜਾ ਉਪਯੁਕਤ ਸੀ। ਗੁਰੂ ਕੇ ਲੰਗਰ ਦੀ ਕਾਫੀ ਜ਼ਮੀਨ ਸੀ। ਗੁਰੂ ਕੀ ਪਸ਼ੂ ਸ਼ਾਲਾ ਦੇ ਹਿੱਸੇ ਵੀ ਅੱਛੀ ਖਾਸੀ ਭੋਇੰ ਆ ਗਈ। ਪੰਜਾਬ ਦੇ ਕਿਸਾਨਾਂ ਦੇ ਲਾਭ ਨੂੰ ਮੁੱਖ ਰੱਖ, ਦੋ ਪੱਖੋਂ ਸੁਖ ਦੇਣ ਵਾਲੀ, ਹਰਿਆਣੇ ਦੀ ਗਊ ਨਸਲ ਉਪਜਾਊ ਅਤੇ ਕਮਾਊ ਬਣਾਉਣ ਲਈ ਜਤਨ ਜਾਰੀ ਹੋ ਗਏ।

ਰੋਹਤਕ ਜਿਲ੍ਹੇ ਦੇ ਜਹਾਜਗੜ੍ਹ ਇਲਾਕੇ ਵਿਚੋਂ ਸ਼ੁੱਧ ਹਰਿਆਣਵੀ ਗਊਆਂ ਇਕ 'ਭੋਡੀ' ਨਾਂ ਰੱਖ ਕੇ ਅਤੇ ਦੂਜੀਆਂ ਦੋ ਵੱਛੀਆਂ 'ਹਰਨੀ' ਅਤੇ ਇਕ ਹੋਰ, ਕ੍ਰਮਵਾਰ 210/-, 130/- ਅਤੇ 110/- ਵਿਚ ਖਰੀਦੀਆਂ ਗਈਆਂ। ਜਿਨ੍ਹਾਂ ਵਿਚੋਂ ਇਕ ਤਾਂ ਅਠੀਂ ਮਹੀਨੀਂ ਹੀ ਮਰ ਗਈ। ਦੂਜੀਆਂ ਦੋ ਤਜਰਬੇ ਦਾ ਆਧਾਰ ਬਣੀਆਂ। ਹੁਣ ਬਾਕਾਇਦਾ ਰਜਿਸਟਰ ਲਾਏ ਗਏ। ਇਹ ਨੋਟ ਰੱਖਣ ਲਈ ਕਿ ਕੌਣ ਗਾਂ, ਕਿਹੜੇ ਸਾਹਣ ਤੋਂ, ਕਿਸ ਦਿਨ ਨਵੀਂ ਹੋਈ, ਉਸ ਨੇ ਕਿਸ ਤਾਰੀਖ ਨੂੰ ਵੱਛਾ ਜਾਂ ਵੱਛੀ ਦਿੱਤੀ, ਇਕ ਗਊ ਨੇ ਪਹਿਲੇ ਸੂਏ ਕਿੰਨਾ ਦੁੱਧ ਦਿੱਤਾ, ਪ੍ਰਤੀ ਦਿਨ ਔਸਤ ਕੀ ਰਹੀ, ਉਸ ਦੀ ਫੈਟ (ਮੱਖਣ) ਕਿੰਨੇ ਪਰਸੈਂਟ ਅਤੇ ਮੱਖਣ ਜਾਂ ਘਿਓ ਕਿੰਨਾ ਦਿੱਤਾ। ਇਹ ਵੀ ਰਜਿਸਟਰ ਦੱਸਦੇ ਸਨ ਕਿ ਇਹਨਾਂ ਤੇ ਪ੍ਰਤੀ ਸੂਏ ਖਰਚ ਕਿੰਨਾ ਆਇਆ ਅਤੇ ਦੁੱਧ-ਉਪਜ ਅਤੇ ਗੋਹੇ ਆਦਿ ਤੋਂ ਲਾਭ ਕਿੰਨਾ ਮਿਲਿਆ।

ਹੁਣ ਵਾਰੀ ਆਈ ਮੱਝਾਂ ਦੀ। ਨੀਲੀ ਰਾਵੀ ਅਤੇ ਮੁਰਹ ਇਹ ਦੋ ਨਸਲਾਂ ਪੰਜਾਬ ਦੀਆਂ ਹਨ। ਨੀਲੀ ਰਾਵੀ ਨਸਲ ਦੀ 'ਲਾਜੋ' 1942 ਵਿਚ ਇਸੇ ਪਸ਼ੂ ਸ਼ਾਲਾ ਵਿਚ ਜਨਮੀ। 1946-47 ਵਿਚ ਇਸਦਾ ਰਿਕਾਰਡ ਨਹੀਂ ਰੱਖਿਆ ਜਾ ਸਕਿਆ। ਪਰ ਇਹ 1948 ਦੀ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਵਿਚ ਨੀਲੀ ਨਸਲ 'ਚੋਂ ਪ੍ਰਥਮ ਆਈ। ਨਸਲ ਦੀ ਉਤਮਤਾ ਵਿਚ ਵੀ ਪਹਿਲਾ ਪੁਰਸਕਾਰ ਹਾਸਲ ਕੀਤਾ। ਪ੍ਰਦਰਸ਼ਨੀ ਵਿਚ ਵੀ ਸਰਵ ਸ੍ਰੇਸ਼ਟ ਸਥਾਨ ਲਿਆ। ਦਿੱਲੀ ਸਰਬ ਹਿੰਦ ਪਸ਼ੂ ਨੁਮਾਇਸ਼ ਵਿਚ ਸਰਵੋਤਮ ਪਸ਼ੂ ਦਾ ਸਨਮਾਨ ਹਾਸਲ ਕੀਤਾ। 'ਲਾਜੋ' 1950 ਦੀ ਅਖਿਲ ਭਾਰਤੀ ਪਸ਼ੂ ਪ੍ਰਦਰਸ਼ਨੀ ਵਿਚ ਪ੍ਰਥਮ ਪੁਰਸਕਾਰ ਜੇਤੂ ਰਹੀ। ਇਸ ਨੇ 300 ਦਿਨਾਂ ਵਿਚ 10330 ਪੌਂਡ ਅਰਥਾਤ 4695.45 ਕਿਲੋ ਦੁੱਧ ਦਿੱਤਾ।

'ਲਾਜੋ' ਦੀ ਕੱਟੀ 'ਲੱਖੀ' 1952 ਦੀ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਦਿੱਲੀ ਵਿਚ ਸਰਵੋਤਮ ਝੋਟੀ ਅਤੇ ਨਸਲ ਵਿਚ ਉਤਮ ਮੰਨੀ ਗਈ।

ਚੰਗੀਆਂ ਮੱਝਾਂ ਦੀ ਢੂੰਡ ਵਿਚ ਇਕ ਵਾਰ ਸਤਿਗੁਰੂ ਜੀ ਸਤਲੁਜ ਬਿਆਸ ਦੇ ਮੰਡ ਖੇਤਰ ਵਿਚ ਵੀ ਪਧਾਰੇ। ਏਥੇ ਲੁੱਡਣ ਨਾਂ ਦਾ ਇਕ ਵਿਅਕਤੀ ਸੈਂਕੜੇ ਗਊਆਂ ਮੱਝਾਂ ਪਾਲਦਾ ਸੰਭਾਲਦਾ ਸੀ। ਇਸ ਦੇ ਬੇਸ਼ੁਮਾਰ ਵੱਗ ਵਿਚੋਂ ਸੱਚੇ ਪਾਤਸ਼ਾਹ ਜੀ ਨੂੰ ਕੇਵਲ ਇਕ ਕੱਟਰੂ ਪਸੰਦ ਆਇਆ। ਇਹ ਖਾਲਿਸ ਨੀਲੀ ਰਾਵੀ ਨਸਲ ਦਾ ਸੀ। ਸਤਿਗੁਰੂ ਇਸ ਨੂੰ ਖਰੀਦ ਲਿਆਏ ਅਤੇ ਨਾਂ ਰੱਖਿਆ 'ਲੁੱਡਣ'। ਇਹ ਨਾਗੌਰ ਦੀ ਸਰਬ ਹਿੰਦ ਪਸ਼ੂ ਪ੍ਰਦਰਨੀ ਵਿਚ ਨੀਲੀ ਨਸਲ ਦਾ ਸਰਵੋਤਮ ਪ੍ਰਤੀਨਿਧ ਚੁਣਿਆ ਗਿਆ। ਅੰਤ ਸਤਿਗੁਰਾਂ ਨੇ ਆਪਣਾ ਧਿਆਨ ਗਊ ਨਸਲ ਸੁਧਾਰ ਉਤੇ ਹੀ ਕੇਂਦਰਤ ਕਰ ਲਿਆ।

ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਭਜਨ-ਸਿਮਰਨ, ਬਾਣੀ ਪਾਠ, ਨਾਮਧਾਰੀ ਪੰਥ ਦੀ ਅਗਵਾਈ ਅਤੇ ਸਮਾਜਕ ਮਸਲਿਆਂ ਤੋਂ ਬਚਦਾ ਸਮਾਂ ਪਸ਼ੂ ਨਸਲਾਂ ਦੀ ਉਨਤੀ ਹਿੱਤ ਖਰਚ ਹੋਇਆ ਕਰਦਾ।

## ਗੁਰੂ ਨਾਨਕ ਦੇਵ ਜੀ ਦਾ ਜੋਤਿ-ਜੋਤ ਪੁਰਬ ਦਿੱਲੀ ਕਮੇਟੀ ਵੱਲੋਂ ਮਨਾਇਆ

ਨਵੀਂ ਦਿੱਲੀ (26 ਸਤੰਬਰ 2016): ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੋਤਿ-ਜੋਤ ਪੁਰਬ ਬੜੀ ਸ਼ਰਧਾ ਨਾਲ ਗੁਰਦੁਆਰਾ ਨਾਨਕ ਪਿਆਊ ਵਿਖੇ ਮਨਾਇਆ ਗਿਆ। ਕਮੇਟੀ ਦੇ ਜਨਰਲ ਸਕੱਤਰ ਮਨਜਿੰਦਰ ਸਿੰਘ ਸਿਰਸਾ ਨੇ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਤੇ ਖਲੋਣ ਦਾ ਸੰਗਤਾਂ ਨੂੰ ਸੱਦਾ ਦਿੰਦੇ ਹੋਏ ਗੁਰਦੁਆਰਾ ਕਮੇਟੀਆਂ ਨੂੰ ਗੁਰੂ ਸਾਹਿਬ ਦੇ ਸਿਧਾਂਤ ਨੂੰ ਸੰਗਤਾਂ ਤਕ ਪਹੁੰਚਾਉਣ ਵਿਚ ਵਿਚਾਰਕ ਤੌਰ ਤੇ ਨਾਕਾਮ ਵੀ ਦੱਸਿਆ। ਸਿਰਸਾ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 350ਵੇਂ ਪ੍ਰਕਾਸ਼ ਪੁਰਬ ਨੂੰ ਮਨਾਉਣ ਲਈ ਚਲ ਰਹੀਆਂ ਤਿਆਰੀਆਂ ਦਾ ਜਿਕਰ ਕਰਦੇ ਹੋਏ ਕਮੇਟੀ ਵੱਲੋਂ ਇਤਿਹਾਸ ਨੂੰ ਸੰਗਤਾਂ ਤਕ ਪਹੁੰਚਾਉਣ ਵਾਸਤੇ ਕੀਤੇ ਗਏ ਜਤਨਾ ਦਾ ਹਵਾਲਾ ਦਿੱਤਾ।

ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਮੁਗਲ ਰਾਜ ਦੀ ਗੁਲਾਮੀ ਤੋਂ ਆਜ਼ਾਦ ਕਰਾਉਣ ਲਈ ਕੀਤੀ ਗਈ ਘਾਲਣਾ ਦਾ ਮੁੱਲ ਦੇਸ਼ ਦੇ ਲੋਕਾਂ ਅਤੇ ਇਤਿਹਾਸਕਾਰਾਂ ਵੱਲੋਂ ਨਾ ਪਾਉਣ ਦਾ ਵੀ ਸਿਰਸਾ ਨੇ ਦੋਸ਼ ਲਗਾਇਆ। ਸਿਰਸਾ ਨੇ ਦਿੱਲੀ ਕਮੇਟੀ 'ਚ ਸ਼੍ਰੋਮਣੀ ਅਕਾਲੀ ਦਲ ਦੀ ਟੀਮ ਵੱਲੋਂ ਪੂਰੀ ਇਮਾਨਦਾਰੀ ਅਤੇ ਦਿਆਨਤਦਾਰੀ ਨਾਲ ਕਾਰਜ ਕਰਨ ਦਾ ਵੀ ਦਾਅਵਾ ਕੀਤਾ। ਦਮਦਮੀ ਟਕਸਾਲ ਦੇ ਮੁੱਖੀ ਬਾਬਾ ਹਰਨਾਮ ਸਿੰਘ ਖਾਲਸਾ ਨੇ ਕਥਾ ਵਿਚਾਰਾਂ ਦੌਰਾਨ ਗੁਰੂ ਸਾਹਿਬ ਦੇ ਜੀਵਨ ਤੇ ਚਾਨਣਾ ਪਾਇਆ। ਪੰਥ ਦੇ ਉੱਘੇ ਕੀਰਤਨੀ ਜਥਿਆਂ ਨੇ ਗੁਰਬਾਣੀ ਕੀਰਤਨ ਨਾਲ ਨਿਹਾਲ ਕੀਤਾ।

ਇਸ ਮੌਕੇ 1984 ਸਿੱਖ ਕਤਲੇਆਮ ਬਾਰੇ ਫਿਲਮ "31 ਦਸੰਬਰ" ਦੇ ਡਾਇਰੈਕਟਰ ਹੈਰੀ ਸਚਦੇਵਾ ਅਤੇ ਬਾਬਾ ਖਾਲਸਾ ਨੂੰ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ। ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਮਹਿੰਦਰ ਸਿੰਘ ਚੱਢਾ, ਮੀਤ ਪ੍ਰਧਾਨ ਸਤਪਾਲ ਸਿੰਘ, ਜੁਆਇੰਟ ਸਕੱਤਰ ਅਮਰਜੀਤ ਸਿੰਘ ਫਤਹਿ ਨਗਰ, ਧਰਮ ਪ੍ਰਚਾਰ ਕਮੇਟੀ ਚੇਅਰਮੈਨ ਪਰਮਜੀਤ ਸਿੰਘ ਰਾਣਾ, ਮੈਂਬਰ ਗੁਰਦੇਵ ਸਿੰਘ ਭੋਲਾ, ਰਵਿੰਦਰ ਸਿੰਘ ਖੁਰਾਣਾ, ਹਰਵਿੰਦਰ ਸਿੰਘ ਕੇ.ਪੀ., ਕੈਪਟਨ ਇੰਦਰਪ੍ਰੀਤ ਸਿੰਘ, ਪਰਮਜੀਤ ਸਿੰਘ ਚੰਢੋਕ ਅਤੇ ਚਮਨ ਸਿੰਘ ਇਸ ਮੌਕੇ ਮੌਜੂਦ ਸਨ।

– ਸੈਂਭੀ ਹਰਭਜਨ ਸਿੰਘ ਰਤਨ

# ਮਾਂ ਬੋਲੀ ਪੰਜਾਬੀ ਦੀ 'ਵਰਨਮਾਲਾ'

ੳ – ਉਦਾਸ ਹੋ ਨੀ ਸਕਦਾ ਕਦੇ,
ੴ ਲਿਖਿਆ ਗੁਰੂ ਕਰਤਾਰ ਨੇ।

ਅ – ਅਰਦਾਸ ਕਰੇ ਸਰਬੱਤ ਦੇ ਭਲੇ ਲਈ।

ੲ – ਇਸਤਰੀ ਜਨ-ਜਨਣੀ ਕਿਉਂ ਰੋਵੇ
ਗੁਰੂ ਨਾਨਕ ਨੇ ਦਿੱਤੀ ਪਹਿਲ।
'ਸੋ ਕਿਉਂ ਮੰਦਾ ਆਖੀਐ
ਜਿਸ ਜੰਮੇ ਰਾਜਾਨ।'

ਸ – ਸਰਬ ਸਾਂਝੀਵਾਲਤਾ ਦਾ ਭਰੇ ਹੁੰਗਾਰਾ
ਚੌਹ ਵਰਨਾਂ ਦਾ ਸਾਂਝਾ ਹਰਿਮੰਦਰ ਦੁਆਰਾ।

ਹ – ਹਰ ਥਾਂ ਤੇਰੀ ਬਖਸ਼ਿਸ਼ ਮੰਗਦਾ
ਰਜ਼ਾ ਵਿਚ ਰਹਿ ਕੇ ਕਰਦਾ ਸਤਿਕਾਰ।

ਕ – ਕਾਦਰ ਰਾਮ ਰਹੀਮ ਦੀ
ਅਲ੍ਹਾ ਇਕੋ ਪਹਿਚਾਣ।

ਖ – ਖਾ ਲੈ ਖਰਚ ਲੈ, ਪੁੰਨ ਤੇ ਦਾਨ ਕਰ ਲੈ
ਇਹ ਸਾਨੂੰ ਫਰਮਾਨ।

ਗ – ਗੁਰੂ ਨਾਨਕ ਦੀ ਮਹਿਮਾ ਕਰੇ ਸਦਾ ਵਡਿਆਈ
(ਗੁਰੂ ਦਾ ਸਿੱਖ)

ਘ – ਘਰ ਤਾਂ ਤੇਰੇ ਸਭ ਕੁਝ ਹੈ
ਜਿਸ ਦੇਵੇ ਸੋ ਪਾਵੇ।

ਙ – ਙ ਵੀ ਭਾਲੇ ਆਪਣੇ ਲਈ ਉਚ ਵਿਚਾਰ।

ਚ – ਚਾਅ ਚੜ੍ਹ ਜਾਂਦਾ ਲਿਖਿਆ ਹੋਵੇ
ਮਾਂ ਬੋਲੀ ਦਾ ਸਤਿਕਾਰ।

ਛ – ਛਤਰ ਛਾਇਆ ਹੈ ਗੁਰੂ ਗ੍ਰੰਥ ਦੀ
ਸਭ ਕੁਝ ਲੱਭਦਾ, ਜੋ ਖੋਜੇ ਸੋ ਪਾਵੇ।

ਜ – ਜਨਮ ਮਰਨ ਹੈ ਉਹਦੇ ਹੱਥ
ਕਿਉਂ ਝੋਰਾ ਲਾਵੇ।

ਝ – ਝਾਂਜਰ ਵਾਂਗੂ ਮਾਂ ਬੋਲੀ ਦੇ
ਹਰ ਥਾਂ ਅੱਖਰ ਛਣਕਣ।

ਟ – ਟੁਰ ਗਏ ਸਾਰੇ ਜੋ ਅਤਿ ਦੇ ਵੈਰੀ ਹੋਏ
ਗੁਰਬਾਣੀ ਦੀ ਸਿਫਤ ਨੇ ਸਭ ਵੈਰ ਮੁਕਾਏ।

ਠ – ਠਾਕਰ ਸ਼ਬਦ ਹੈ ਬਾਣੀ
ਵਿਚ ਬਾਣੀ ਅੰਮ੍ਰਿਤ ਸਾਰੇ।

ਡ – ਡਰ ਡਰਾਵਾ ਕੋਈ ਨਾ ਦੇਵੇ
ਮਾਂ ਬੋਲੀ ਦੇ ਸ਼ਬਦ ਪਿਆਰੇ।

ਢ – ਢਹਿੰਦੀਆਂ ਕਲਾ ਦੀ ਗੱਲ ਜੋ ਕਰਦਾ
ਵਰਨਮਾਲਾ ਦੀ ਹੱਤਕ ਹੈ ਉਹ ਕਰਦਾ।

ਣ – ਨਨਕਾਣੇ ਵਿਚ ਨਰੈਣ ਜਗਤ ਗੁਰੂ ਨਾਨਕ
ਨੇ ਲਿਆ ਅਵਤਾਰ।

ਤ – ਤੂੰ ਹੀ ਤੂੰ ਹੈ ਤੇਰਾ ਹੀ ਹੈ ਸਭ ਵਿਚ ਨੂਰ।

ਥ – ਥਾਨ ਸੁਹਾਵਾ ਜਿੱਥੇ ਤੂੰ ਬੈਠਾ।

ਦ – ਦੀਨ ਦੁੱਖੀ ਦਰਦੀ ਨੂੰ, ਘਰ ਤੇਰੇ ਮਿਲੇ ਢੋਈ।

ਧ – ਧੰਨ ਉਹ ਥਾਂ ਜਿੱਥੇ ਮਾਂ ਦਾ ਆਂਚਲ ਮਿਲਦਾ
ਹਰ ਕੋਈ ਸੁੱਖ ਦੀ ਨੀਂਦੇ ਸੌਂਦਾ,
ਹਰ ਧਰਮ ਹੈ ਉਤਮ, ਧਰਮੀ ਹੋਵੇ ਧਰਮ ਦਾ ਪੱਕਾ।

ਨ – ਨਾਨਕ ਕਹੇ ਸਭ ਤੇਰੀ ਵਡਿਆਈ
ਕੋਈ ਨਾਂਅ ਨਾ ਜਾਣੈ ਮੇਰਾ।

ਪ – ਪਾਪ ਪੁੰਨ ਦੇ ਸ਼ਬਦ ਲਿਖ ਕੇ
ਸਰਬ ਪਾਪ ਦਾ ਕਰੋ ਵਿਨਾਸ਼।

ਫ – ਫਲ ਨੀਵਿਆਂ ਰੁੱਖਾਂ ਨੂੰ ਲਗਦੇ
ਝੁਕ ਕੇ ਜ਼ਰਾ ਤੂੰ ਵੇਖ।

ਬ – ਬਰਬਾਦੀ ਦੇ ਰਾਹ ਹੈ ਤੁਰਨਾ
ਮਾਂ ਬੋਲੀ ਦਾ ਆਂਚਲ ਛੱਡ ਕੇ।

ਭ – ਭਰਮ ਭੁਲੇਖੇ ਲੋਕਾਂ ਦੇ
ਦੂਰ ਕਰੇ ਅਰਦਾਸ।

ਮ – ਮਾਂ ਬੋਲੀ ਮਾਂ ਜਨਨੀ, ਮਾਂ ਧਰਤੀ
ਹੈ ਇਕ ਸਮਾਨ।

ਯ – ਯਾਰੜੇ ਦਾ ਸਾਨੂੰ ਸੱਥਰ ਰੰਗਾ
ਭਠ ਖੇੜਿਆਂ ਦਾ ਰਹਿਣਾ।

ਰ – ਰਾਮ ਰਹੀਮ ਅੱਲ੍ਹਾ ਈਸ਼ਵਰ ਇਕੋ
ਹਰ ਕੋਈ ਨਿੱਘ ਪਿਆ ਮਾਣੇ।

ਲ – ਲੋਕ ਲੁਕਾਈ ਆਪੇ ਨੂੰ ਭੁਲੀ
ਹੋਈ ਦੁੱਖਾਂ ਵਿਚ ਗੁਲਤਾਨ।

ਵ – ਵਾਹ ਉਹ ਰੱਬੀ ਤੇਰੀਆਂ ਦਾਤਾਂ
ਇਹ ਵਰਨਮਾਲਾ ਬੜੀ ਮਹਾਨ।

ੜ – ਰੜਕ ਮਨੁੱਖ ਦੀ ਮੁੱਕ ਗਈ
ਹੋਇਆ ਜਾ ਹੰਕਾਰ ਦਾ ਖੂਨ।

ਮੋਬਾ. 98109-60100

## ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ
## ਨਾਮਧਾਰੀ ਸਮਾਜ ਦੀਆਂ ਸਰਗਰਮੀਆਂ




ਆਚਾਰੀਆ ਮੁਨੀ ਸੁਸ਼ੀਲ ਕੁਮਾਰ ਜੀ ਦੀ ਸਿਮ੍ਰਿਤੀ ਵਿਚ ਆਯੋਜਿਤ ਚੇਤਨਾ ਦਿਵਸ ਅਵਸਰ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਚਨ ਕਰਦੇ ਹੋਏ।



ਸ੍ਰੀ ਦੁਰਗਿਆਣਾ ਮੰਦਿਰ ਅੰਮ੍ਰਿਤਸਰ ਵਿਖੇ
ਕਾਰ ਸੇਵਾ ਕਰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ





ਸੰਗੀਤ ਖੇਤਰ ਵਿਚ ਸਿਰਤਾਜਾਂ ਦੇ ਸਿਰਤਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਗ ਦਿਲਰੁਬਾ ਵਾਦਨ ਕਰਦੇ ਹੋਏ ਸ੍ਰੀ ਮਹਾਰਾਜ ਬੀਰ ਸਿੰਘ ਜੀ



ਨਿਊਯਾਰਕ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ
ਨਾਲ ਹੋਰ ਧਰਮ ਗੁਰੂ



# ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ ਨਾਮਧਾਰੀ ਸਮਾਜ ਦੀਆਂ ਸਰਗਰਮੀਆਂ



ਦੁਰਗਿਆਣਾ ਮੰਦਰ ਅੰਮ੍ਰਿਤਸਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿੱਖਾਂ ਸੇਵਕਾਂ ਸਹਿਤ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਅਸ਼ੋਕ ਸਿੰਘਲ ਜੀ ਨੂੰ
ਕੂਕਾ ਅੰਦੋਲਨ ਦੇ 150 ਸਾਲ ਦਾ ਸਿਮ੍ਰਿਤੀ ਚਿੰਨ੍ਹ ਭੇਟ ਕਰਦੇ ਹੋਏ



# ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ ਨਾਮਧਾਰੀ ਸਮਾਜ ਦੀਆਂ ਸਰਗਰਮੀਆਂ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਸ੍ਰੀ ਸੁਦਰਸ਼ਨ ਜੀ ਅਤੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ
ਸ੍ਰੀ ਬਿਰਜੂ ਮਹਾਰਾਜ ਵਲੋਂ ਕੱਥਕ ਨ੍ਰਿਤ ਦੀ ਪੇਸ਼ਕਾਰੀ







ਮਾਨਯੋਗ ਅਸ਼ੋਕ ਸਿੰਘਲ ਜੀ ਇਲਾਹਾਬਾਦ ਵਿਖੇ
ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਮਾਨ-ਸਨਮਾਨ ਕਰਦੇ ਹੋਏ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਅਰੰਭੀ ਨਾਮਧਾਰੀ ਅਨੰਦ ਮਰਿਆਦਾ ਅਨੁਸਾਰ ਸਮੂਹਕ ਅਨੰਦ ਕਾਰਜ ਦਾ ਦਰਿਸ਼



17 ਜਨਵਰੀ 1998 ਨੂੰ
ਸ਼ਹੀਦੀ ਸਮਾਰਕ ਮਲੇਰਕੋਟਲਾ ਵਿਖੇ



7 ਅਗਸਤ 1998 ਨੂੰ ਵਿਸ਼ਵ ਹਿੰਦੂ ਕਾਨਫਰੰਸ ਨੈਰੋਬੀ

- ਗੁਰਬਚਨ ਸਿੰਘ ਭੁੱਲਰ

# ਸ਼ਬਦ ਲੜ ਲੱਗੀ ਬੀਬੀ ਗੁਰਮੀਤ ਕੌਰ ਮੀਤ

ਬੀਬੀ ਗੁਰਮੀਤ ਕੌਰ ਮੀਤ ਨੂੰ ਅਨੰਤ ਯਾਤਰਾ ਉੱਤੇ ਤੁਰਿਆਂ ਪੰਜ-ਛੇ ਮਹੀਨੇ ਹੋਣ ਲਗੇ ਹਨ। ਪੰਜ-ਛੇ ਸਾਲ ਵੀ ਹੋ ਜਾਣਗੇ ਤੇ ਪੰਜ-ਛੇ ਦਹਾਕੇ ਵੀ। ਕੁਦਰਤ ਦਾ ਇਹੋ ਨੇਮ ਹੈ। "ਇਹ ਜੱਗ ਮਿੱਠਾ, ਅਗਲਾ ਕਿਸ ਡਿੱਠਾ" ਦੇ ਲੋਕ-ਵੇਦੀ ਸੂਤਰ ਅਨੁਸਾਰ ਕਿਸੇ ਵੀ ਵਿਅਕਤੀ ਦਾ ਦਿਲ ਘਰ-ਪਰਿਵਾਰ, ਸਕੇ-ਸੰਬੰਧੀ ਅਤੇ ਜੱਗ ਵਾਲ਼ਾ ਮੇਲਾ ਛੱਡਣਾ ਨਹੀਂ ਚਾਹੁੰਦਾ। ਇਸ ਸੱਚ-ਤੱਥ ਬਾਰੇ ਹਰ ਕੋਈ ਸਚੇਤ ਹੁੰਦਾ ਹੈ ਕਿ ਸਭ ਵਾਂਗ ਇਕ ਦਿਨ ਉਹਨੇ ਆਪ ਵੀ ਜਾਣਾ ਹੈ ਪਰ ਇਸ ਗੱਲ ਦਾ ਹਰ ਸਮੇਂ ਬੰਦੇ ਦੀ ਸੋਚ ਉੱਤੇ ਸਵਾਰ ਰਹਿਣਾ ਸੰਭਵ ਨਹੀਂ। ਜੇ ਅਜਿਹਾ ਹੋ ਜਾਵੇ, ਸੰਸਾਰਕ ਜੀਵਨ ਨੀਰਸ ਤੇ ਗਤੀਹੀਣ ਹੋ ਕੇ ਰਹਿ ਜਾਵੇ। ਤਾਂ ਵੀ ਜਾਣ ਦੀ ਇਕ ਉਮਰ ਹੁੰਦੀ ਹੈ। ਮੈਨੂੰ ਚੇਤੇ ਹੈ, ਮੇਰੇ ਬਚਪਨ ਵਿਚ ਜੇ ਕੋਈ ਪੰਜਾਹਾਂ ਨੂੰ ਢੁੱਕਿਆ ਬੰਦਾ ਗੁਜ਼ਰ ਜਾਂਦਾ, ਲੋਕ ਆਖਦੇ,"ਉਮਰ ਤਾਂ ਖ਼ੈਰ ਪੱਕੀ ਹੀ ਸੀ!" ਪਰ ਹੁਣ ਤਾਂ ਇਲਾਜੀ ਖੋਜਾਂ, ਡਾਕਟਰੀ ਮੁਹਾਰਤਾਂ ਤੇ ਜੀਵਨਦਾਤਾ ਦਵਾਈਆਂ ਨੇ ਮਨੁੱਖ ਦਾ ਉਸ ਤੋਂ ਦੁਗਣੀ ਉਮਰ ਨੂੰ, ਭਾਵ ਪੂਰੀ ਸਦੀ ਨੂੰ ਢੁੱਕਣਾ ਵੀ ਕੋਈ ਅਲੋਕਾਰ ਗੱਲ ਨਹੀਂ ਰਹਿਣ ਦਿੱਤਾ। ਜੇ ਬਾਹਰ ਦੀ ਗੱਲ ਨਾ ਕਰੀਏ, ਆਪਣੇ ਪੰਜਾਬੀ ਕਲਮੀ ਖੇਤਰ ਵਿਚ ਦਸਵੇਂ ਦਹਾਕੇ ਨੂੰ ਦਸਤਕ ਦੇਣ ਵਾਲ਼ੇ ਜਸਵੰਤ ਸਿੰਘ ਕੰਵਲ ਤੇ ਸਰਦਾਰਾ ਸਿੰਘ ਜੌਹਲ ਵਰਗੇ ਹੀਰੇ ਸਿਰਫ਼ ਸਰੀਰਕ ਪੱਖੋਂ ਹੀ ਨਵੇਂ-ਨਰੋਏ ਨਹੀਂ, ਮਾਨਸਿਕ ਪੱਖੋਂ ਵੀ ਪੂਰੀ ਤਰ੍ਹਾਂ ਸਚੇਤ-ਸਰਗਰਮ ਰਹਿੰਦਿਆਂ ਆਪਣੀ ਦੇਣ ਦੇ ਰਹੇ ਹਨ। ਇਸ ਸੂਰਤ ਵਿਚ ਬੀਬੀ ਦੀ ਕੁੱਲ 65 ਸਾਲ ਦੀ ਆਯੂ ਨੂੰ ਕਿਵੇਂ ਵੀ "ਪੱਕੀ ਉਮਰ ਜਾਂ ਵਿਛੜਨ ਰੁੱਤ" ਨਹੀਂ ਕਿਹਾ ਜਾ ਸਕਦਾ।



ਅਧਿਆਤਮ ਮਨੁੱਖ ਨੂੰ ਕਿਸੇ ਮਨਮਤੀਏ ਮਾਰਗ ਉੱਤੇ ਪੈਣ ਤੋਂ ਵਰਜਣ ਲਈ ਅਤੇ ਸਦਮਾਰਗ ਦਾ ਯਾਤਰੀ ਬਣੇ ਰਹਿਣ ਲਈ ਪ੍ਰੇਰਦਿਆਂ ਨਿਰੰਤਰ ਅਟੱਲ ਅੰਤ ਦਾ ਚੇਤਾ ਕਰਾਉਂਦਾ ਰਹਿੰਦਾ ਹੈ। ਬਾਬਾ ਫ਼ਰੀਦ ਇਸ ਦੁਨੀਆ ਦੇ ਅਸਥਾਈ ਨਿਵਾਸ ਨਾਲ ਬਹੁਤਾ ਮੋਹ ਪਾਉਣ ਦੀ ਥਾਂ ਸਥਾਈ ਨਿਵਾਸ ਨੂੰ ਚੇਤਨਾ ਵਿਚ ਵਸਾਉਣ ਦੀ ਸਿਖਿਆ ਦਿੰਦਿਆਂ ਇਸੇ ਅਟੱਲ ਅੰਤ ਬਾਰੇ ਸਾਵਧਾਨ ਕਰਦੇ ਹਨ:

*ਫਰੀਦਾ ਮੰਡਪ ਮਾਲੁ ਨ ਲਾਇ*
*ਮਰਗ ਸਤਾਣੀ ਚਿਤਿ ਧਰਿ॥*
*ਸਾਈ ਜਾਇ ਸਮਹਾਲਿ*
*ਜਿਥੈ ਹੀ ਤਉ ਵੰਞਣਾ॥*

ਉਹ ਆਪਣੀ ਗੱਲ ਇਕ ਤਿੱਖੇ ਸਵਾਲ ਨਾਲ ਸਪੱਸ਼ਟ ਕਰਦੇ ਹਨ:

*ਫਰੀਦਾ ਕਿਥੈ ਤੈਡੇ ਮਾਪਿਆ*
*ਜਿਨ੍ਹੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ*
*ਤੂੰ ਅਜੈ ਨ ਪਤੀਣੋਹਿ॥*

ਮਹਾਂਭਾਰਤ ਦੇ ਵਣ-ਪਰਵ ਵਿਚ ਯਕਸ਼-ਯੁਧਿਸ਼ਟਰ ਪ੍ਰਸ਼ਨ-ਉੱਤਰ ਸਮੇਂ ਯਕਸ਼ 18 ਦਾਰਸ਼ਨਿਕ-ਅਧਿਆਤਮਕ ਸਵਾਲ ਪੁਛਦਾ ਹੈ ਜਿਨ੍ਹਾਂ ਵਿਚੋਂ ਹਰੇਕ ਵਿਚ ਅੱਗੋਂ ਕਈ ਕਈ ਸਵਾਲ ਹਨ। ਉਹਨਾਂ ਵਿਚ ਵੀ ਇਕ ਸਵਾਲ ਸਿੱਧਾ ਇਸੇ ਸੰਬੰਧ ਵਿਚ ਹੈ,"ਸਭ ਤੋਂ ਵੱਧ ਹੈਰਾਨ ਕਰਨ ਵਾਲ਼ੀ ਗੱਲ ਕਿਹੜੀ ਹੈ?" ਯੁਧਿਸ਼ਟਰ ਦਾ ਜਵਾਬ ਹੈ,"ਆਏ ਦਿਨ ਅਨਗਿਣਤ ਲੋਕ ਪ੍ਰਾਣ ਤਿਆਗਦੇ ਹਨ, ਤਦ ਵੀ ਹਰ ਜੀਵਤ ਪ੍ਰਾਣੀ ਸਦੀਵੀ ਜੀਵਨ ਦੀ ਕਾਮਨਾ ਕਰਦਾ ਹੈ। ਇਸ ਤੋਂ ਵੱਡੀ ਹੈਰਾਨੀ ਦੀ ਗੱਲ ਕਿਹੜੀ ਹੋਵੇਗੀ?"

ਇਸ ਸਭ ਕੁਝ ਦੇ ਬਾਵਜੂਦ, ਮੈਂ ਸਮਝਦਾ ਹਾਂ, ਬੀਬੀ ਗੁਰਮੀਤ ਕੌਰ ਮੀਤ ਵਰਗੇ ਕੁਝ ਪ੍ਰਾਣੀ ਅਜਿਹੇ ਜ਼ਰੂਰ ਹੁੰਦੇ ਹਨ ਜੋ ਇਸ ਸੰਸਾਰ ਦੀ ਨਾਸਮਾਨਤਾ ਦੀ ਅਟੱਲ ਸਚਾਈ ਨੂੰ ਜੇ ਸਚੇਤ ਮਨ ਵਿਚ ਨਹੀਂ ਤਾਂ ਅਚੇਤ ਮਨ ਵਿਚ ਜ਼ਰੂਰ ਵਸਾ ਕੇ ਰਖਦੇ ਹਨ। ਅਚੇਤਨ ਵਿਚ ਵਸੀ ਇਹੋ ਚੇਤਨਾ ਉਹਨਾਂ ਨੂੰ ਸਨਿਮਰ ਅਤੇ ਭਾਈਚਾਰਕ-ਸਮਾਜਕ ਪੱਖੋਂ ਦੂਜਿਆਂ ਦੇ ਮਦਦਗਾਰ ਬਣਾਉਂਦੀ ਹੈ। ਅਜਿਹੇ ਲੋਕਾਂ ਦੀ ਹੀ ਖ਼ੁਸ਼ਕਿਸਮਤੀ ਹੁੰਦੀ ਹੈ ਕਿ ਉਹ ਮੋਹ ਦੀ ਮੂਰਤ ਹੋ ਨਿੱਬੜਦੇ ਹਨ। ਇਹਦੇ ਲਈ ਹਉਮੈ-ਹੰਕਾਰ ਨੂੰ ਤਿਆਗਣਾ ਪੈਂਦਾ ਹੈ। ਮੈਨੂੰ ਯਕਸ਼ ਦਾ ਹੀ ਇਕ ਹੋਰ ਸਵਾਲ ਯਾਦ ਆ ਗਿਆ ਹੈ,"ਉਹ ਕਿਹੜੀ ਚੀਜ਼ ਹੈ ਜਿਸ ਦਾ ਤਿਆਗ ਵਿਅਕਤੀ ਨੂੰ ਮੋਹ ਦੀ ਮੂਰਤ ਬਣਾ ਦਿੰਦਾ ਹੈ?" ਯੁਧਿਸ਼ਟਰ ਦਸਦਾ ਹੈ,"ਹਉਮੈ-ਹੰਕਾਰ ਦਾ ਤਿਆਗ ਕਰ ਕੇ ਹੀ ਵਿਅਕਤੀ ਮੋਹ ਦੀ ਮੂਰਤ ਬਣ ਸਕਦਾ ਹੈ।" ਵਿਅਕਤੀ ਦਾ ਸਨਿਮਰ ਜਾਂ ਹੰਕਾਰੀ ਹੋਣਾ ਦੇਖਣ-ਪਛਾਣਨ ਲਈ ਬਹੁਤੇ ਤਰੱਦਦ ਦੀ ਲੋੜ ਨਹੀਂ ਪੈਂਦੀ। ਨਿਮਰਤਾ ਦੀ ਖ਼ੁਸ਼ਬੂ ਅਤੇ ਹਉਮੈ ਦਾ ਮੁਸ਼ਕ ਆਪਣੇ ਆਪ ਹੀ ਉਜਾਗਰ ਹੋ ਜਾਂਦੇ ਹਨ। ਬੀਬੀ ਗੁਰਮੀਤ ਦੇ ਨੇਕ ਸੁਭਾਅ ਨੂੰ ਪਹਿਲੀ ਵਾਰ ਮਿਲਣ ਵਾਲ਼ੇ ਹੀ ਪਛਾਣ ਜਾਂਦੇ ਸਨ।

ਮੇਰੀ ਜਾਣ-ਪਛਾਣ ਸਰਵ ਸ਼ਕਤੀਮਾਨ ਨਾਲ ਪਹਿਲਾਂ ਹੋਈ ਤੇ ਬੀਬੀ ਨਾਲ ਕਾਫ਼ੀ ਮਗਰੋਂ। ਸਿੱਧਾ ਮਿਲਣ ਤੋਂ ਪਹਿਲਾਂ ਮੈਂ ਉਹਨੂੰ ਦੋ-ਚਾਰ ਵਾਰ ਸਾਹਿਤ ਸਭਾਵਾਂ ਵਿਚ ਦੇਖਿਆ ਸੀ। ਫੇਰ ਇਕ ਵਾਰ ਪਤਾ ਲਗਿਆ, ਇਹ ਬੀਬੀ ਮਿੱਤਰ ਪਿਆਰੇ ਸਰਵ ਸ਼ਕਤੀਮਾਨ ਦੀ ਸਾਥਣ ਹੈ। ਸਭਾ ਦੀ ਸਮਾਪਤੀ ਮਗਰੋਂ ਜਦੋਂ ਚਾਹ-ਪਾਣੀ ਵੇਲ਼ੇ ਲੋਕ ਇਕ ਦੂਜੇ ਨੂੰ ਮਿਲ-ਗਿਲ ਰਹੇ ਸਨ, ਮੈਂ ਪਹਿਲਾਂ ਹੋਰਾਂ ਨਾਲ ਗੱਲਾਂ ਕਰਦਿਆਂ ਮੁਸਕਰਾ ਰਹੀ ਬੀਬੀ ਨੂੰ ਫ਼ਤਿਹ ਜਾ ਬੁਲਾਈ,"ਜੀ ਮੇਰਾ ਨਾਂ ਗੁਰਬਚਨ ਸਿੰਘ ਭੁੱਲਰ ਹੈ। ਮੈਂ ਵੀ ਮਾੜਾ-ਮੋਟਾ ਲੇਖਕ ਬਣਨ ਦੇ ਯਤਨ ਵਿਚ ਹਾਂ।" ਉਹਦੀ ਮੁਸਕਰਾਹਟ ਹਾਸੇ ਵਿਚ ਬਦਲ ਗਈ,"ਮੈਂ ਤੁਹਾਨੂੰ ਬਹੁਤ ਚੰਗੀ ਤਰ੍ਹਾਂ ਜਾਣਨ ਵਾਲ਼ੀ ਤੁਹਾਡੀ ਪਾਠਕ ਹਾਂ। ਪੰਜਾਬੀ ਵਿਚ ਤੁਹਾਡੇ ਵਰਗੇ ਮਾੜੇ-ਮੋਟੇ ਲੇਖਕ ਬਹੁਤ ਸਾਰੇ ਚਾਹੀਦੇ ਨੇ।" ਸਾਨੂੰ ਗੱਲਾਂ ਕਰਦੇ ਦੇਖ ਸਰਵ ਸ਼ਕਤੀਮਾਨ ਵੀ ਕੋਲ ਆ ਖਲੋਤਾ। ਮੈਂ ਕਿਹਾ,"ਬੀਬੀ, ਜੇ ਤੁਸੀਂ ਸੱਚ-ਮੁੱਚ ਮੈਨੂੰ ਲੇਖਕਾਂ ਵਿਚ ਗਿਣਦੇ ਹੋ, ਸ੍ਰੀਮਾਨ ਐਡੀਟਰ ਸਾਹਿਬ ਨੂੰ ਕਹੋ, ਮੇਰੀ ਰਚਨਾ ਨੱਕ-ਮੂੰਹ ਵੱਟ ਕੇ ਨਾ ਛਾਪਿਆ ਕਰਨ, ਖ਼ੁਸ਼ੀ ਖ਼ੁਸ਼ੀ ਛਾਪ ਦਿਆ ਕਰਨ।" ਉਹ ਫੇਰ ਖੁੱਲ੍ਹ ਕੇ ਹੱਸ ਪਈ,"ਭਾ ਜੀ, ਇਹ ਤਾਂ ਤੁਹਾਡੀ ਰਚਨਾ ਉਡੀਕਦੇ ਰਹਿੰਦੇ ਨੇ।" ਮੈਂ ਗੱਲ ਮੁਕਾਈ,"ਐਵੇਂ ਤੁਹਾਡੇ ਕੋਲ ਨਾਟਕ ਕਰਦੇ ਹੋਣਗੇ। ਖ਼ੈਰ, ਅੱਗੇ ਤੋਂ ਮੈਂ ਰਚਨਾ ਭੇਜ ਕੇ ਤੁਹਾਨੂੰ ਦੱਸ ਦਿਆ ਕਰਾਂਗਾ, ਰਚਨਾ ਛਪਵਾਉਣਾ ਤੁਹਾਡਾ ਕੰਮ। ਤੁਸੀਂ ਜਾਣੋ ਸੋ ਤੁਸੀਂ ਜਾਣੋ!" ਉਹ ਹੱਸੀ,"ਇਹ

ਠੀਕ ਹੈ। ਭਾ ਜੀ, ਚਾਬੀ ਆਪਣੇ ਹੱਥ ਹੈ। ਜੇ ਆਪਣੀ ਰਚਨਾ ਨਹੀਂ ਛਾਪਣਗੇ, ਸ਼ਾਮ ਨੂੰ ਲੰਗਰ ਵੀ ਮਸਤਾਨਾ ਹੀ ਦੇਖਣਗੇ!'' ਉਹ ਦਿਨ ਸੋ ਉਹ ਦਿਨ, ਬੀਬੀ ਨਾਲ ਏਨੀ ਨੇੜਤਾ ਹੋ ਗਈ ਜਿਵੇਂ ਦਹਾਕਿਆਂ ਤੋਂ ਇਕ ਦੂਜੇ ਦੇ ਜਾਣਕਾਰ ਹੋਈਏ। ਉਸ ਪਿਛੋਂ ਜਦੋਂ ਵੀ ਕਿਸੇ ਸਾਹਿਤਕ ਸਮਾਗਮ ਵਿਚ ਮਿਲਦੇ, ਉਹ ਹਸਦੀ,''ਭਾ ਜੀ, ਐਡੀਟਰ ਸਾਹਿਬ ਬਾਰੇ ਕੋਈ ਸ਼ਿਕਾਇਤ ਤਾਂ ਨਹੀਂ?''

ਸਾਹਿਤਕ ਸਾਂਝੇਦਾਰੀਆਂ ਤੇ ਹੋਰ ਸਮਾਜਕ ਰਿਸ਼ਤੇਦਾਰੀਆਂ ਦਾ ਰੂਪ ਤਾਂ ਭਲਾ ਸੁਹਿਰਦ ਹੋਣਾ ਹੀ ਹੋਇਆ, ਸਾਡੇ ਸਮਾਜ ਵਿਚ ਕੁੜਮਣੀਆਂ ਦਾ ਰਿਸ਼ਤਾ ਆਮ ਕਰਕੇ ਖਹਿਬਾਜ਼ੀ ਵਾਲਾ ਮੰਨਿਆ ਜਾਂਦਾ ਹੈ। ਪਰ ਜਦੋਂ ਬੀਬੀ ਗੁਰਮੀਤ ਦੀ ਕੁੜਮਣੀ ਇਸ ਰਿਸ਼ਤੇ ਨੂੰ ਵੀ ਖਹਿਬਾਜ ਮੰਨਣ ਦੀ ਥਾਂ ਉਹਨੂੰ ਹਰ ਨਿੱਕੀ-ਮੋਟੀ ਗੱਲ ਦੀ ਸਾਂਝੀਦਾਰ ਸਹੇਲੀ ਮੰਨਦੀ ਹੋਵੇ ਤਾਂ ਬੀਬੀ ਦੇ ਮਨ ਦੀ ਨਿਰਮਲਤਾ ਨੂੰ ਦੇਖਣਾ-ਸਮਝਣਾ ਔਖਾ ਨਹੀਂ। ਉਹਦੇ ਇਸੇ ਸੁਭਾਅ ਦੀ ਕਰਾਮਾਤ ਸੀ ਕਿ ਉਹਦੇ ਵਿਛੋੜੇ ਦੀ ਕਸਕ ਉਹਦੇ ਘਰ-ਪਰਿਵਾਰ ਤੇ ਸਕੇ-ਸੰਬੰਧੀਆਂ ਤੱਕ ਸੀਮਤ ਨਾ ਰਹਿ ਕੇ ਉਹਦੇ ਜਾਣਕਾਰਾਂ ਦੇ ਵੱਡੇ ਘੇਰੇ ਨੂੰ ਹੋਈ।

ਬੀਬੀ ਨੂੰ ਸਾਹਿਤ ਦੀ ਬਹੁਤ ਲਗਨ ਸੀ। ਉਹ ਚੰਗੀ ਪਾਠਕ ਤਾਂ ਸੀ ਹੀ, ਜਿਸ ਕਰਕੇ ਉਹਦੇ ਨਿੱਜੀ ਪੁਸਤਕ-ਭੰਡਾਰ ਵਿਚ ਬਹੁਤ ਸਾਰੀਆਂ ਧਾਰਮਿਕ ਤੇ ਸਾਹਿਤਕ ਪੁਸਤਕਾਂ ਮੌਜੂਦ ਸਨ, ਇਹਦੇ ਨਾਲ ਹੀ ਉਹ ਚੰਗੀ ਕਵਿਤਰੀ ਵੀ ਸੀ ਜੋ ਆਪਣੀ ਰਚਨਾ ਨੂੰ ਮੰਚ ਉੱਤੇ ਮਿੱਠੀ ਆਵਾਜ਼ ਵਿਚ ਤੇ ਵਧੀਆ ਸੁਰ ਵਿਚ ਪੇਸ਼ ਕਰ ਕੇ ਸਰੋਤਿਆਂ ਦੀ ਵਾਹ-ਵਾਹ ਖੱਟ ਲੈਂਦੀ ਸੀ। ਸੋਨੇ ਉੱਤੇ ਸੁਹਾਗਾ, ਉਹਦੀਆਂ ਕਵਿਤਾਵਾਂ ਦੇ ਵਿਸ਼ੇ ਮੂਲ ਮਨੁੱਖੀ ਭਾਵਨਾਵਾਂ ਨਾਲ ਜੁੜੇ ਹੋਏ ਹੁੰਦੇ ਸਨ ਜਿਸ ਸਦਕਾ ਰਚਨਾ ਅਰਥਪੂਰਨ ਹੋ ਨਿੱਬੜਦੀ। ਇਸੇ ਸਦਕਾ ਉਹ ਕਾਵਿ-ਮੰਚਾਂ ਦੀ, ਖਾਸ ਕਰਕੇ ਨਾਮਧਾਰੀ ਕਵੀ ਦਰਬਾਰਾਂ ਦੀ ਉਡੀਕੀ ਜਾਂਦੀ ਆਵਾਜ਼ ਸੀ।

ਪਿਛਲਿਆਂ ਵਾਸਤੇ ਸਦੀਵੀ ਵਿਛੋੜੇ ਦਾ ਦਰਦ ਵਿਛੜਨ ਵਾਲ਼ੇ ਨਾਲ ਸਾਂਝ ਦੇ ਸੰਘਣੇਪਨ ਅਨੁਸਾਰ ਹੋਣਾ ਕੁਦਰਤੀ ਹੈ ਕਿਉਂਕਿ ਇਹ ਇਕੋ-ਇਕ ਅਜਿਹੀ ਯਾਤਰਾ ਹੈ ਜਿਸ ਉੱਤੇ ਜਾਣ ਵਾਲ਼ੇ ਨੂੰ ਇਹ ਤਰਲਾ ਵੀ ਨਹੀਂ ਕੀਤਾ ਜਾ ਸਕਦਾ,''ਜਾਨੇ ਵਾਲੇ ਹੋ ਸਕੇ ਤੋ ਲੌਟ ਕੇ ਆਨਾ!'' ਉਹਦੀ ਕਵਿਤਾ ਇਸ ਤੱਥ-ਸੱਚ ਦੀ ਗਵਾਹ ਹੈ ਕਿ ਉਹਦਾ ਜੀਵਨ ਤੇ ਜਜ਼ਬਾ ਕਿਵੇਂ ਉਹਦੇ ਆਪਣੇ ਪਰਿਵਾਰ ਅਤੇ ਰਿਸ਼ਤਿਆਂ-ਨਾਤਿਆਂ ਦੇ ਕਿਨਾਰਿਆਂ ਤੋਂ ਬਾਹਰ ਉੱਛਲ ਕੇ ਪਾਠਕਾਂ-ਸਰੋਤਿਆਂ, ਨਾਮਧਾਰੀ ਪੰਥ ਤੇ ਆਪਣੇ ਹਿੱਸੇ ਦੇ ਸਮਾਜ ਨਾਲ ਜੁੜਿਆ ਹੋਇਆ ਸੀ। ਕੁਦਰਤੀ ਸੀ ਕਿ ਇਹੋ ਭਾਵਨਾ ਉਹਦੀ ਕਵਿਤਾ ਦਾ ਵਿਸ਼ਾ ਬਣਦੀ। ਹਰ ਜਾਗਰਿਤ ਕਲਮਕਾਰ ਵਾਂਗ ਸਮਕਾਲੀ ਘਟਨਾਵਾਂ, ਜੋ ਅੱਜ-ਕੱਲ੍ਹ ਦੇ ਸਾਡੇ ਸਮਾਜ ਵਿਚ ਚੰਗੀਆਂ ਨਾਲੋਂ ਮਾੜੀਆਂ ਕਿਤੇ ਵੱਧ ਹੋ ਰਹੀਆਂ ਹਨ, ਦਾ ਪ੍ਰਤੀਕਰਮ ਤੁਰਤ ਉਹਦੀ ਕਲਮ ਦੀ ਨੋਕ ਉੱਤੇ ਆ ਜਾਂਦਾ ਸੀ। ਜਦੋਂ ਮਾਤਾ ਚੰਦ ਕੌਰ ਜੀ, ਲੋਕ-ਮਨ ਵਿਚ ਜਿਨ੍ਹਾਂ ਦੀ ਮੂਰਤ ਸੇਵਾ ਕਮਾਉਂਦੇ ਰੂਪ ਵਿਚ ਹੀ ਸਦਾ ਵਾਸਤੇ ਸਥਾਪਤ ਹੋ ਗਈ ਹੈ, ਦਾ ਵਹਿਸ਼ੀਆਨਾ ਕਤਲ ਹੋਇਆ, ਬੀਬੀ ਗੁਰਮੀਤ ਕੂਕ ਪਈ:

*ਬੁੱਕਲ ਦੇ ਵਿਚ ਲੈ ਕੇ ਸਾਨੂੰ,*
*ਲਾਡ ਲਡਾਉਂਦੀ ਤੁਰ ਗਈ।*
*ਸੇਵਾ ਕਿੰਜ ਕਮਾਈਦੀ ਹੈ,*
*ਸਾਨੂੰ ਜਾਚ ਸਿਖਾਉਂਦੀ ਤੁਰ ਗਈ।*
*ਪਤਾ ਨਹੀਂ ਕਿਸ ਜ਼ਾਲਮ ਨੇ,*
*ਘਾਤਕ ਵਾਰ ਉਸ ਉੱਤੇ ਕੀਤੇ।*
*ਜ਼ੁਲਮ ਤੇ ਜ਼ਾਲਮ ਦੀ ਹੱਦ ਮੁੱਕ ਗਈ,*
*ਹੰਝੂ ਜਾਣ ਨਾ ਪੀਤੇ!*

ਕੁੱਖ ਵਿਚ ਬੱਚੀਆਂ ਮਾਰਨ ਦੀ ਅਮਾਨਵੀ ਕਰਤੂਤ ਅੱਜ ਵੱਡੀ ਸਮਾਜਕ ਸਮੱਸਿਆ ਬਣੀ ਹੋਈ ਹੈ। ਆਪਣਾ ਜਨਮ ਉਡੀਕ ਰਹੀ ਪਰ ਜਨਮ ਤੋਂ ਪਹਿਲਾਂ ਹੀ ਮੌਤ ਤੋਂ ਭੈਭੀਤ ਹੋ ਰਹੀ ਬੱਚੀ ਦੀ ਆਵਾਜ਼ ਬਣ ਕੇ ਉਹ ਕੂਕਦੀ ਹੈ:

*ਅਣਜੰਮੀ ਆਪਣੀ ਬੱਚੀ ਨੂੰ,*
*ਕੁੱਖ ਦੇ ਵਿਚ ਨਾ ਮਾਰ ਨੀ ਮਾਂ!*
*ਕਿਸ ਗ਼ਲਤੀ ਦੀ ਸਜ਼ਾ ਤੂੰ ਦੇਵੇਂ,*
*ਮੇਰੀ ਸੁਣ ਪੁਕਾਰ ਨੀ ਮਾਂ!*

ਉਹਦੀ ਕਵਿਤਾ ਦਾ ਇਕ ਚਿਤਾਰਨਜੋਗ ਪੱਖ ਆਪਣੇ ਘਰ-ਪਰਿਵਾਰ ਦੇ ਹਰ ਜੀਅ ਲਈ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਹੈ। ਉਸ ਕੋਲ ਆਪਣੇ ਵੀਰ ਅੱਗੇ ਵੀ ਰੱਖਣ ਲਈ ਪੇਕੀ ਮੰਗ ਕੋਈ ਨਹੀਂ ਸਗੋਂ ਦੇਣ ਲਈ ਦੁਆਵਾਂ ਦੀ ਝੋਲ਼ੀ ਭਰੀ ਹੋਈ ਹੈ:

*ਲੰਮੀ ਉਮਰ ਜਵਾਨੀਆਂ ਮਾਣੋ,*
*ਮੰਨੋ ਭਾਵੇਂ ਰੁੱਸੋ।*
*ਜਦ ਤੱਕ ਚੰਨ-ਤਾਰੇ ਆਕਾਸ਼ੀਂ,*
*ਹਸਦੇ-ਵਸਦੇ ਦਿੱਸੋ!*

ਹਾਂ, ਯਕਸ਼ ਪੁਛਦਾ ਹੈ,''ਯਾਤਰੀ ਦਾ ਮਿੱਤਰ ਕੌਣ ਹੁੰਦਾ ਹੈ?'' ਯੁਧਿਸ਼ਟਰ ਆਖਦਾ ਹੈ,''ਸਹਿ-ਯਾਤਰੀ! ਯਾਤਰੀ ਦਾ ਮਿੱਤਰ ਸਹਿ-ਯਾਤਰੀ ਹੀ ਹੁੰਦਾ ਹੈ।'' ਬੀਬੀ ਗੁਰਮੀਤ ਸਹਿ-ਯਾਤਰਾ ਦੇ ਇਸ ਰਿਸ਼ਤੇ ਦੀ ਲਾਜ ਪਾਲਦਿਆਂ ਆਪਣੇ ਸਹਿ-ਯਾਤਰੀ, ਭਾਵ ਜੀਵਨ-ਸਾਥੀ ਨੂੰ ਮੁਖ਼ਾਤਿਬ ਹੁੰਦੀ ਹੈ:

*ਤੇਰੀ ਸੰਗਤ ਦੇ ਪਲ ਉੱਤੋਂ,*
*ਉਮਰ ਕੁਰਬਾਨ ਕਰਦੀ ਹਾਂ।*
*ਤੇਰੇ ਬਿਨ ਰੋਗ ਹੈ ਜਿਉਣਾ,*
*ਮੈਂ ਤੈਨੂੰ ਪਿਆਰ ਕਰਦੀ ਹਾਂ।*
*ਵੇ ਅੱਡਾਂ ਖ਼ੁਦਾ ਦੇ ਅੱਗੇ ਪੱਲਾ,*
*ਮੇਰੀ ਉਮਰ ਲਾਵੇ ਤੈਨੂੰ ਅੱਲ੍ਹਾ,*
*ਚੰਨਾ ਮੈਂ ਤੇਰੀ ਖ਼ੈਰ ਮੰਗਦੀ!*

ਜਦੋਂ ਕਿਸੇ ਜੋੜੀ ਵਿਚ ਇਕ ਦੂਜੇ ਵਾਸਤੇ ਅਜਿਹਾ ਆਪਾ-ਵਾਰੂ ਜਜ਼ਬਾ ਹੋਵੇ, ਉਹ ਹੀ ਔਲਾਦ ਵਾਸਤੇ ਆਦਰਸ਼ਕ ਮਾਤਾ-ਪਿਤਾ ਬਣ ਕੇ ਭਵਿੱਖੀ ਜੀਵਨ-ਮਾਰਗ ਲਈ ਰੀਸਜੋਗ ਨਮੂਨਾ ਬਣ ਸਕਦੇ ਹਨ। ਮੈਨੂੰ ਯਕਸ਼ ਦੇ ਸਵਾਲ ਫੇਰ ਚੇਤੇ ਆ ਗਏ,''ਅੰਬਰ ਤੋਂ ਵੀ ਉੱਚਾ ਕੌਣ ਹੈ?'' ਯੁਧਿਸ਼ਟਰ ਕਹਿੰਦਾ ਹੈ,''ਪਿਤਾ! ਪਿਤਾ ਅੰਬਰ ਤੋਂ ਵੀ ਉਚੇਰਾ ਹੁੰਦਾ ਹੈ।'' ਯਕਸ਼ ਪੁਛਦਾ ਹੈ,''ਧਰਤੀ ਤੋਂ ਭਾਰੀ-ਗੌਰੀ ਕੌਣ ਹੈ?'' ਜਵਾਬ ਮਿਲਦਾ ਹੈ,''ਮਾਂ! ਮਾਂ ਧਰਤੀ ਤੋਂ ਵੀ ਭਾਰੀ-ਗੌਰੀ ਹੁੰਦੀ ਹੈ।'' ਬੀਬੀ ਗੁਰਮੀਤ ਦੀ ਕਵਿਤਾ ਵਿਚ ਆਪਣੀਆਂ ਬੱਚੀਆਂ ਵਾਸਤੇ ਮਾਪਿਆਂ ਦਾ ਇਹੋ ਅੰਬਰੋਂ ਉੱਚਾ ਤੇ ਧਰਤੀਉਂ ਭਾਰਾ-ਗੌਰਾ ਰੂਪ ਉਜਾਗਰ ਹੁੰਦਾ ਹੈ:

*ਬਾਗ਼ ਵਿਚ ਜਦੋਂ ਫੁੱਲ ਖਿੜੇ*
*ਮਾਲੀ ਬਹੁਤ ਖ਼ੁਸ਼ ਹੋਇਆ!*
*ਨਾਜ਼ ਸੀ ਉਸ ਨੂੰ*
*ਆਪਣੇ ਰੰਗ-ਬਿਰੰਗੇ ਫੁੱਲਾਂ 'ਤੇ।*
*ਬੜੀ ਮਿਹਨਤ ਤੇ ਪਿਆਰ ਨਾਲ*

*ਉਸ ਫੁੱਲਾਂ ਨੂੰ ਪਾਲ਼ਿਆ ਸੀ।*
*ਆਏ ਇਕ ਦਿਨ ਕਦਰਦਾਨ*
*ਲੈ ਗਏ ਇਕ ਇਕ ਕਰ ਕੇ ਫੁੱਲ ਸਾਰੇ!*
*ਖਾਲੀ ਹੱਥ ਤੇ ਭਰੀਆਂ ਅੱਖਾਂ ਸਮੇਤ*
*ਬੜਾ ਖ਼ੁਸ਼ ਸੀ ਮਾਲੀ*
*ਫੁੱਲਾਂ ਨੂੰ ਨਸੀਬ ਹੋਈ ਥਾਂ ਆਪੋ-ਆਪਣੀ!*

ਜਿਵੇਂ ਉਹ ਵੀਰ ਨੂੰ ਕੋਈ ਝਾਕ ਜਾਂ ਇੱਛਾ ਦੱਸਣ ਦੀ ਥਾਂ ਬਸ "*ਮੰਨੋ ਭਾਵੇਂ ਰੁੱਸੋ, ਹਸਦੇ-ਵਸਦੇ ਦਿੱਸੋ*" ਦੀ ਅਸੀਸ ਦਿੰਦੀ ਹੈ, ਬੱਚੀਆਂ ਵਾਸਤੇ ਵੀ ਮੋਹ-ਮਮਤਾ ਵਿਚ ਭਿੱਜੀ ਸਿਰਫ਼ ਇਕ ਮੰਗ "*ਕਦੀ ਕਦੀ ਮੈਨੂੰ ਵੀ ਮਿਲਣਾ*" ਤੋਂ ਬਿਨਾਂ ਬਾਕੀ ਸਭ ਅਸੀਸਾਂ ਹੀ ਅਸੀਸਾਂ ਹਨ:

*ਮੇਰੇ ਬਗੀਚੇ ਦੀ ਕਲੀ,*
*ਤੂੰ ਸਦਾ ਹੀ ਖਿਲਣਾ!*
*ਖ਼ੁਸ਼ ਰਹਿਣਾ ਆਪਣੇ ਘਰ,*
*ਕਦੀ ਕਦੀ ਮੈਨੂੰ ਵੀ ਮਿਲਣਾ!*

ਉਹਦੇ ਮੋਹ ਦੀ ਗਾਗਰ ਦਾ ਛਲਕ ਕੇ ਅੱਗੋਂ ਧੀਆਂ ਦੀ ਔਲਾਦ ਨੂੰ ਸਰਸ਼ਾਰ ਕਰਨਾ ਤਾਂ ਸੁਭਾਵਿਕ ਹੀ ਸੀ। ਉਹ ਦੋਹਤੇ ਬਾਰੇ ਦਸਦੀ ਹੈ:

*ਇਸੂ ਨੂੰ ਮਜ਼ਾ ਸ਼ਰਾਰਤ ਦਾ,*
*ਘਰ ਨਾਨਕਿਆਂ ਦੇ ਆਉਂਦਾ ਹੈ।*
*ਨਾਨੇ ਦੇ ਕੋਲ ਸ਼ਿਕਾਇਤਾਂ ਦੇ,*
*ਬੁੱਕਲ ਵਿਚ ਕਿਲ੍ਹੇ ਬਣਾਉਂਦਾ ਹੈ।*
*ਉਹ ਲਾਡ ਲਡਾਉਂਦੀ ਮਾਸੀ ਦੇ,*
*ਮੁੱਠੀ ਵਿਚ ਵਾਲ਼ ਧਰੂ ਲੈਂਦਾ।*
*ਨਾਨੀ ਦੀ ਨਿੱਘੀ ਹਿੱਕ ਉੱਤੇ,*
*ਬਹਿ ਮਿੱਠੀਆਂ ਬਾਤਾਂ ਪਾਉਂਦਾ ਹੈ।*

ਤੇ ਦੋਹਤੀ ਬਾਰੇ ਉਹਦਾ ਕਹਿਣਾ ਹੈ:

*ਸਨੇਹਾ ਸੋਮਾ ਨੇਹੁ ਦਾ ਹੈ,*
*ਹਰ ਪਲ ਦਿੱਸੇ ਹਸਦੀ।*
*ਪਕੜ ਵਿਚ ਨਾ ਮੇਰੇ ਆਉਂਦੀ,*
*ਏਧਰੋਂ ਉਧਰ ਨਸਦੀ।*
*ਦਾਦੀ ਤੇ ਨਾਨੇ ਦੀ ਲਾਡੋ,*
*ਨੇਹਾ ਜਦ ਵੀ ਆਂਦੀ।*
*ਅਚਨਚੇਤੀ ਘਰ ਦੀ ਰੌਣਕ,*
*ਦੂਣੀ-ਚੌਣੀ ਹੋ ਜਾਂਦੀ।*

ਜੋ ਲੋਕ ਬੀਬੀ ਗੁਰਮੀਤ ਦੇ ਪੇਕੇ-ਸਹੁਰੇ ਪਰਿਵਾਰਾਂ ਦੀ ਸਾਹਿਤਕ ਪ੍ਰੰਪਰਾ ਤੋਂ ਜਾਣੂ ਹਨ, ਉਹਨਾਂ ਲਈ ਉਹਦਾ ਭਰਪੂਰ ਸਾਹਿਤਕ ਸਰਗਰਮੀਆਂ ਦਾ ਅੰਗ ਹੋਣਾ ਬਿਲਕੁਲ ਸੁਭਾਵਿਕ ਹੈ। ਉਹਦੇ ਪਿਤਾ ਜੀ, ਸੰਤ ਸੁਰਜੀਤ ਸਿੰਘ ਖੁਰਾਨਾ ਨਾਮਧਾਰੀ ਪੰਥ ਦੇ ਜਾਣੇ-ਪਛਾਣੇ ਲੇਖਕ ਸਨ। ਇਸ ਪੇਕੇ ਮਾਹੌਲ ਤੋਂ ਵਿਦਾਅ ਹੋ ਕੇ ਉਹ ਜਿਸ ਨਵੇਂ ਸਹੁਰੇ ਪਰਿਵਾਰ ਵਿਚ ਪਹੁੰਚੀ, ਉਹਦਾ ਸਾਹਿਤ ਨਾਲ ਨਾਤਾ ਇਸ ਤੋਂ ਵੀ ਗੂੜ੍ਹਾ ਤੇ ਸੰਘਣਾ ਸੀ। ਇਸ ਪਰਿਵਾਰ ਦੀ ਸੰਗਲੀ ਪੰਜਾਬੀ ਦੇ ਆਪਣੇ ਸਮੇਂ ਦੇ ਸਿਰਮੌਰ ਕਵੀ ਧਨੀ ਰਾਮ ਚਾਤ੍ਰਿਕ ਨਾਲ ਜੁੜੀ ਹੋਈ ਸੀ। ਬੀਬੀ ਦੇ ਧਰਮ-ਪਿਤਾ, ਮੰਗਲ ਸਿੰਘ ਲਾਇਲਪੁਰੀ ਨਾਮਧਾਰੀ ਪੰਥ ਦੇ ਮੰਨੇ ਹੋਏ ਵਿਦਵਾਨ, ਬੁਲਾਰੇ, ਲੇਖਕ, ਪੱਤਰਕਾਰ ਅਤੇ ਸਪਤਾਹਿਕ ਤੇ ਮਗਰੋਂ ਰੋਜ਼ਾਨਾ 'ਨਵਾਂ ਹਿੰਦੁਸਤਾਨ' ਦੇ ਸੰਪਾਦਕ ਸਨ। ਲਾਇਲਪੁਰੀ ਜੀ ਦੇ ਭਰਾਤਾ, ਮੇਰੇ ਮਿੱਤਰ ਅਮਰ ਭਾਰਤੀ, ਜੋ ਬਹੁਭਾਸ਼ਾਈ ਗਿਆਨ ਦੇ ਸੁਆਮੀ ਸਨ, ਤਾਂ ਵਡੇਰੇ ਸਾਹਿਤਕ ਹਲਕਿਆਂ ਦੇ ਜਾਣੇ-ਪਛਾਣੇ ਨਾਂ ਸਨ। ਜੇਠ ਜੀ, ਐਸ.ਐਸ.ਮਨਧੀਰ ਵੀ ਹੁਣ ਬਿਰਧ ਅਵਸਥਾ ਵਿਚ ਪ੍ਰਵੇਸ਼ ਤੋਂ ਪਹਿਲਾਂ ਕਲਮ ਦੀ ਲੀਲ੍ਹਾ ਨਾਲ ਜੁੜੇ ਰਹੇ ਸਨ। ਜੀਵਨ-ਸਾਥੀ ਸਰਵ ਸ਼ਕਤੀਮਾਨ ਸਿੰਘ ਆਪਣੇ ਪਿਤਾ ਦੇ ਲਾਏ ਪੱਤਰਕਾਰੀ ਬੂਟੇ ਨੂੰ ਲੰਮੇ ਸਮੇਂ ਤੋਂ 'ਵਰਤਮਾਨ ਹਿੰਦੁਸਤਾਨ' ਦੇ ਨਾਂ ਨਾਲ ਹਰਿਆ-ਭਰਿਆ ਰੱਖ ਰਿਹਾ ਹੈ। ਅਜਿਹੀ ਸੂਰਤ ਵਿਚ ਬੀਬੀ ਦੇ ਦਿਲ ਵਿਚ ਸਾਹਿਤ ਦਾ ਸੰਚਾਰ ਹੋਣਾ ਕੁਦਰਤੀ ਵਰਤਾਰਾ ਹੀ ਤਾਂ ਸੀ!

ਇਸੇ ਕਰਕੇ ਬੀਬੀ ਦਾ ਵਿਛੋੜਾ ਪਰਿਵਾਰਕ ਤੇ ਧਾਰਮਿਕ ਖੇਤਰਾਂ ਦੇ ਨਾਲ ਨਾਲ ਸਾਹਿਤਕ ਹਲਕਿਆਂ ਵਿਚ ਵੀ ਮਹਿਸੂਸ ਕੀਤਾ ਗਿਆ। ਨਾਸਮਾਨ ਸੰਸਾਰ ਵਿਚੋਂ ਹਰ ਕਿਸੇ ਦਾ ਜਾਣਾ ਅਟੱਲ ਹੋਣ ਦੇ ਸੱਚ ਨੂੰ ਬਾਬਾ ਫਰੀਦ ਇਹਨਾਂ ਸ਼ਬਦਾਂ ਵਿਚ ਸਾਕਾਰ ਕਰਦੇ ਹਨ:

*ਚਲਿ ਚਲਿ ਗਈਆਂ ਪੰਖੀਆਂ*
*ਜਿਨਹੀ ਵਸਾਏ ਤਲ॥*
*ਫਰੀਦਾ ਸਰੁ ਭਰਿਆ ਭੀ ਚਲਸੀ*
*ਥਕੇ ਕਵਲ ਇਕਲ॥*

ਜਿਨ੍ਹਾਂ ਪੰਛੀਆਂ ਸਦਕਾ ਸਰੋਵਰ ਵਸਿਆ-ਰਸਿਆ ਹੋਇਆ ਸੀ, ਉਹ ਇਕ ਇਕ ਕਰ ਕੇ ਉੱਡ ਗਏ। ਭਰ ਭਰ ਲਹਿਰਦਾ ਸਰੋਵਰ ਵੀ ਇਕ ਦਿਨ ਹੋਏ-ਬੀਤੇ ਦੀ ਗੱਲ ਬਣ ਕੇ ਰਹਿ ਜਾਵੇਗਾ। ਬਸ ਪਿੱਛੇ (ਪੁਨਰ-ਜੀਵਤ ਹੋਣ ਦੇ ਸਮਰੱਥ ਕੰਵਲ-ਡੋਡਿਆਂ ਤੇ ਕੰਵਲ-ਕੱਕੜੀਆਂ ਦੇ ਰੂਪ ਵਿਚ) ਕੰਵਲ ਬਾਕੀ ਰਹਿ ਜਾਵੇਗਾ। ਕਲਮਕਾਰਾਂ ਦੀ ਵੀ ਹੋਣੀ ਇਹੋ ਹੁੰਦੀ ਹੈ। ਸਾਧਾਰਨ ਮਨੁੱਖ ਨਾਲੋਂ ਉਹਨਾਂ ਦਾ ਇਹੋ ਫ਼ਰਕ ਹੁੰਦਾ ਹੈ ਕਿ ਉਹਨਾਂ ਦੇ ਪਿੱਛੇ ਛੱਡੇ ਸ਼ਬਦ-ਕੰਵਲ ਬਾਕੀ ਰਹਿ ਜਾਂਦੇ ਹਨ। (011-42502364)

## ਗੁਰ ਜਗਜੀਤ ਜੀ

ਤੂੰ ਸ਼ਮਾਂ ਤੇ ਮੈਂ ਪਰਵਾਨਾ
ਤੇਰਾ ਬਣਿਆ ਰਿਹਾਂ ਦੀਵਾਨਾ
ਗੁਰ ਜਗਜੀਤ ਜੀ ਤੂੰ ਸਭ ਦਾ ਮੀਤ ਜੀ।

ਤੇਰੀ ਸਿਫ਼ਤ ਲਿਖੀ ਨਾ ਜਾਏ ਕਲਮ ਵਿਚਾਰੀ ਤੋਂ
ਸਤ ਸਾਗਰ ਸਿਆਹੀ ਮੁੱਕ ਜੇ ਉਸ ਬਲਿਹਾਰੀ ਤੋਂ
ਤੇਰੇ ਬੋਲ ਜੋ ਮਿਸ਼ਰੀ ਘੋਲੇ
ਜਦੋਂ ਵਿੱਚ ਸੰਗਤਾਂ ਦੇ ਬੋਲੇ
ਤੂੰ ਕਰੇ ਦਿਲਸੀਤ ਜੀ, ਗੁਰ ਜਗਜੀਤ ਜੀ ਤੂੰ ਸਭ ਦਾ.......

ਜਦੋਂ ਤਕੀਏ ਮੁੱਖ ਨੂਰਾਨੀ, ਦਿਲੜਾ ਖੱਸਦੇ ਹੋ
ਮੈਂ ਜਿਧਰ ਵੇਖਾਂ ਤੂੰਹੀਓਂ ਰਗ ਰਗ ਵਸਦੇ ਹੋ
ਦੁੱਖ ਸਦੀਆਂ ਦੇ ਕੱਟ ਜਾਵਣ
ਜਦੋਂ ਨਜ਼ਰ ਮਿਹਰ ਦੀ ਪਾਵਣ, ਗੁਰ ਜਗਜੀਤ ਤੂੰ ਸਭ ਦਾ.......

ਇਹ ਗੁਰਾਂ ਜੋ ਕੌਤਕ ਕੀਤਾ, ਉਹੀਓ ਜਾਣੇ ਜੀ
'ਅਸਪਾਲ' ਉਹ ਹਰਦਮ ਕੋਲੇ, ਦਰਦ ਪਛਾਣੇ ਜੀ
ਇਹ ਜੋਤ ਸਦਾ ਹੀ ਜਗਦੀ, ਕਦੇ ਵਾਹ ਤੱਤੀ ਨਾ ਲਗਦੀ
ਤੇਰੇ ਗਾਵਾਂ ਗੀਤ ਜੀ। ਗੁਰ ਜਗਜੀਤ ਜੀ ਤੂੰ ਸਭ ਦਾ.......

– ਕਰਨੈਲ ਸਿੰਘ 'ਅਸਪਾਲ'

**- ਸੁਵਰਨ ਸਿੰਘ ਵਿਰਕ**

# ਮੁਕਤੀ ਦਾਤਾ ਸਤਿਗੁਰੂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ,ਸਮੂਹ ਮਾਨਵ ਜਾਤੀ ਅਤੇ ਹੋਰ ਸਜੀਵ ਪ੍ਰਾਣੀਆਂ ਵਾਸਤੇ ਵੀ ਕਲਿਆਣ ਕਾਰੀ ਸੋਚ ਦੇ ਧਾਰਨੀ ਸਨ। ਇਕ ਸਦੀ ਤੋਂ ਚਾਰ ਵਰ੍ਹੇ ਪਹਿਲਾਂ ਉਹਨਾਂ ਦਾ ਆਗਮਨ ਜਦੋਂ ਅੰਗਰੇਜ਼ ਬਸਤੀ ਵਾਦ ਵਿਰੁੱਧ ਬੇਮਿਸਾਲ ਲੜਾਈ ਲੜਨ ਵਾਲੇ, ਕੂਕੇ ਬਾਗੀਆਂ ਦੀ ਬਸਤੀ, ਸ੍ਰੀ ਭੈਣੀ ਸਾਹਿਬ ਵਿਚ ਹੋਇਆ ਤਾਂ ਇਸ ਦੇ ਬੂਹੇ ਅੱਗੇ ਅੱਧੀ ਸਦੀ ਤੋਂ ਕਾਇਮ ਕੀਤੀ ਬ੍ਰਿਟਿਸ਼ ਪੁਲੀਸ ਦੀ ਚੌਕੀ ਤਾਇਨਾਤ ਸੀ। ਆਪਣੇ ਪਿਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਆਪ ਦਾ ਅਵਤਾਰ ਵੀ ਇਸ ਬੰਦੀ ਗ੍ਰਹਿ ਵਿਖੇ ਹੋਇਆ ਸੀ। ਬਾਲ - ਗੋਪਾਲ ਅਜੇ ਢਾਈ ਸਾਲਾਂ ਦੇ ਹੀ ਸਨ, ਇਹ ਅੰਗ੍ਰੇਜ਼ ਸਰਕਾਰ ਨੂੰ ਗੁਰਦੁਆਰੇ ਦੇ ਬੂਹੇ ਅੱਗੋਂ, ਇਹ ਪੁਲੀਸ ਚੌਕੀ, ਚੁੱਕ ਲੈਣੀ ਪਈ। ਨਾਮਧਾਰੀਆਂ ਨੇ ਆਪ ਨੂੰ ਉਤਸ਼ਾਹ ਭਰੀਆਂ ਨਜ਼ਰਾਂ ਦੇ ਨਾਲ, ਇਕ ਮੁਕਤੀ ਦਾਤੇ ਦੇ ਤੌਰ ਤੇ ਵੇਖਣਾ ਸ਼ੁਰੂ ਕੀਤਾ।

ਉਹਨਾਂ ਦਾ ਬਚਪਨ ਅਤੇ ਜੁਆਨੀ ਦੀ ਉਮਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸਥਾਪਿਤ, ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਚ, ਛੋਟੇ ਭ੍ਰਾਤਾ (ਮਹਾਰਾਜ ਬੀਰ ਸਿੰਘ ਜੀ) ਅਤੇ ਹੋਰ ਸਹਿਪਾਠੀਆਂ ਨਾਲ ਬਹੁ ਵਿਧਾਈ ਸਿਖਿਆਵਾਂ ਅਤੇ ਹੱਥੀਂ ਕਿਰਤ ਕਰਨ ਦਾ ਗੁਣ ਗ੍ਰਹਿਣ ਕਰਦਿਆਂ ਬਤੀਤ ਹੋਈ। 1939 ਈ: ਵਿਚ ਜਦੋਂ ਬਾਅਦ ਵਿਚ ਬਣਿਆ, ਦੇਸ਼ ਦਾ ਪਹਿਲਾ ਪ੍ਰਧਾਨ ਮੰਤਰੀ, ਪੰ. ਜਵਾਹਰ ਲਾਲ ਨਹਿਰੂ, ਸਤਿਗੁਰੂ ਰਾਮ ਸਿੰਘ ਜੀ ਦੀ ਜਗਾਈ ਸੁਤੰਤਰਤਾ ਸੰਗ੍ਰਾਮ ਦੀ ਜੋਤ ਨੂੰ ਨਮਸਕਾਰ ਕਰਨ, ਹੋਰ ਕੌਮੀ ਆਗੂਆਂ ਦੇ ਨਾਲ ਸ੍ਰੀ ਭੈਣੀ ਸਾਹਿਬ ਆਇਆ ਸੀ ਤਾਂ ਉਹ ਬੇਅੰਤ ਜੀ (ਸਤਿਗੁਰੂ ਜੀ ਦਾ ਬਚਪਨ ਦ ਨਾਮ), ਬੱਲਭ ਜੀ (ਮਹਾਰਾਜ ਬੀਰ ਸਿੰਘ ਜੀ ਦਾ ਛੋਟੀ ਉਮਰ ਦਾ ਨਾਮ) ਅਤੇ ਹੋਰ ਨਾਮਧਾਰੀ ਵਿਦਿਆਰਥੀਆਂ ਦਾ ਸੰਗੀਤ ਸੁਣ ਕੇ ਮੋਹਿਆ ਗਿਆ ਸੀ। ਆਯੂ ਦੇ ਪਹਿਲੇ ਦੋ ਦਹਾਕੇ ਆਪ ਜੀ ਲਈ ਕਠੋਰ ਅਨੁਸ਼ਾਸ਼ਨ ਪਰਵ ਵਿਚੋਂ ਲੰਘਣ ਵਰਗੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਭਾਵੀ ਪੰਥ ਪਤੀ ਦਾ ਜਿਹੋ ਜਿਹਾ ਜੀਵਨ ਚਾਹੀਦਾ ਸੀ ਉਹੋ ਜਿਹੀ ਕੁਠਾਲੀ ਵਿਚ ਆਪ ਦੀ ਸ਼ਖਸ਼ੀਅਤ ਨੂੰ ਢਾਲ ਰਹੇ ਸਨ।

1947 ਦੇ ਦੇਸ਼ ਬਟਵਾਰੇ ਦੀ ਭਿਆਨਕ ਤ੍ਰਾਸਦੀ ਸਮੇਂ, ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਚੌਤਰਫੀਂ ਲੱਗ ਰਹੀਆਂ ਅੱਗਾਂ ਅਤੇ ਵਰ੍ਹਦੀਆਂ ਗੋਲੀਆਂ ਦੇ ਭਿਆਨਕ ਮਾਹੌਲ ਵਿਚ ਵੀ ਆਪ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦੇ ਇਲਾਕਿਆਂ ਵਿਚ, ਜਾਨ ਹੂਲ ਕੇ ਵਿਚਰਦੇ ਰਹੇ ਅਤੇ ਉਥੋਂ ਦੀਆਂ ਸੰਗਤਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਹ ਹੁਕਮ ਸੁਣਾ ਕੇ ਆਏ ਕਿ ਜਿਤਨੀ ਛੇਤੀ ਹੋ ਸਕੇ, ਆਪੋ ਆਪਣਾ ਬਾਲ ਬੱਚਾ, ਮਾਲ ਮੱਤਾ ਲੈ ਕੇ, ਅੱਬਲ ਤਾਂ ਬਿਆਸਾ ਨਹੀਂ ਰਾਵੀ ਦਰਿਆ ਜਰੂਰ ਪਾਰ ਕਰਕੇ ਚਲੇ ਜਾਉ, ਜਿਹਨਾਂ ਨੇ ਇਹ ਬਚਨ ਮੰਨ ਲਿਆ ਉਹ ਸੁਰੱਖਿਅਤ ਇੱਧਰ ਆ ਗਏ। ਉਜਾੜੇ ਤੋਂ ਬਾਅਦ ਜਦੋਂ ਸ੍ਰੀ ਭੈਣੀ ਸਾਹਿਬ ਅਤੇ ਚਚਾਲ ਕੋਠੀ (ਬਾਅਦ ਵਿਚ ਨਾਮ ਜੀਵਨ ਨਗਰ ਸਿਰਸਾ) ਆਪ ਨੇ ਵਿਸਥਾਪਤਾਂ ਵਾਸਤੇ, ਉਹਨਾਂ ਦੇ ਮੁੜ ਵਸੇਬੇ ਲਈ ਮਹੀਨਿਆਂ ਬੱਧੀ, ਅੰਨ ਪਾਣੀ, ਲੀੜਾ ਕੱਪੜਾ, ਘਰ ਮਕਾਨ, ਮਾਲ ਪਸ਼ੂ ਅਤੇ ਖੇਤੀ ਸ਼ੁਰੂ ਕਰਨ ਲਈ ਬੀਜ ਵਗੈਰਾ ਵੀ ਮੁਹੱਈਆ ਕਰਵਾਏ। ਇਕ ਵੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਆਪ ਦੀ ਸ਼ਿਕਾਇਤ ਹੋਈ ਕਿ ਜਿਸ ਤਰਾਂ ਉਹ ਖੁਲ੍ਹੇ ਦਿਲ, ਲੀੜਾ ਕੱਪੜਾ ਵੰਡ ਰਹੇ ਹਨ, ਡੇਰੇ ਦੀ ਲੋੜ ਲਈ ਕੁਝ ਨਹੀਂ ਬਚੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੁਰਾ ਮਨਾਉਣ ਦੀ ਥਾਂ ਆਪ ਦੀ ਦਾਨ ਵੀਰਤਾ ਦੀ ਤਾਰੀਫ ਕਰਦਿਆਂ ਕਿਹਾ ਕਿ ਵੱਡੇ ਕਾਕੇ ਦਾ ਵੱਸ ਚੱਲੇ ਤਾਂ ਇਹ ਸਾਡੇ ਗਲ ਦੇ ਕੱਪੜੇ ਲੁਹਾ ਕੇ ਵੀ ਵੰਡ ਸਕਦਾ ਹੈ। ਸ਼ਾਇਦ ਇਸੇ ਭਵਿਖ ਬਚਨ ਕਾਰਨ ਆਪ ਨੇ ਸਖਾਵਤ ਦੇ ਮਾਮਲੇ ਵਿਚ, ਹਾਤਮਤਾਈ ਨੂੰ ਵੀ ਮਾਤ ਪਾ ਦਿੱਤੀ ਸੀ।

ਪਿਤਾ ਸਤਿਗੁਰੂ ਦੇ ਦੇਹਾ ਵਾਸਨ ਬਾਅਦ ਆਪ ਦੁਆਰਾ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ, ਦਸਤਾਰ ਬੰਦੀ ਸਮਾਗਮ ਵਿਚ ਬਾਅਦ ਵਿਚ ਬਣੇਂ ਭਾਰਤ ਦੇ ਰਾਸ਼ਟਰ ਪਤੀ, ਗਿਆਨੀ ਜ਼ੈਲ ਸਿੰਘ ਨੇ ਕਿਹਾ ਸੀ ਕਿ ਆਪ ਜਿਸ ਸਤਿਗੁਰੂ ਰਾਮ ਸਿੰਘ ਦੇ ਮਹਾਨ ਪੰਥ ਦੀ ਗੁਰਗੱਦੀ ਤੇ ਬਿਰਾਜਮਾਨ ਹੋਣ ਲੱਗੇ ਹੋ, ਇਹ ਫੁੱਲਾਂ ਦੀ ਸੇਜ ਨਹੀਂ ਕੰਡਿਆਂ ਦਾ ਵਿਛੋਣਾਂ ਵੀ ਹੈ। ਉਸ ਸਮੇਂ ਹਲਾਤ ਗਿਆਨੀ ਜੀ ਦੇ ਦੱਸਣ ਮੁਤਾਬਕ ਐਸੇ ਹੀ ਸਨ। ਇਹ ਆਪ ਜੀ ਦੇ ਬ੍ਰਹਮ ਗਿਆਨੀ ਸਰੂਪ ਦਾ ਜਲੌਅ ਹੀ ਸੀ ਕਿ ਆਪ ਕੰਡਿਆਂ ਦੇ ਵਿਛੋਣੇਂ ਤੇ ਵੀ ਫੁੱਲਾਂ ਦੀ ਸੇਜ ਜਿਹੇ ਸਹਿਜ ਨਾਲ ਬਿਰਾਜ ਸਕਦੇ ਸਨ। ਇਸਦੇ ਪਿੱਛੇ ਉਹਨਾਂ ਦੇ ਉੱਚ ਆਤਮਕ ਜੀਵਨ ਦੀ ਸਾਧਨਾ ਅਤੇ ਕਮਾਈ ਸੀ। ਗੁਰਗੱਦੀ ਦੇ ਪਹਿਲੇ ਸਾਲਾਂ ਵਿਚ ਹੀ ਆਪ ਨੇ ਨਾਮਧਾਰੀ ਪੰਥ ਦੇ ਕੁਝ ਅੰਦਰੂਨੀ ਮੱਤ ਭੇਦਾਂ ਨੂੰ ਬੜੇ ਸਹਿਜ ਨਾਲ ਹੱਲ ਕਰ ਲਿਆ। ਉਹਨਾਂ ਪਾਸ ਵਿਰੋਧੀ ਨੂੰ ਆਪਣੇ ਨੁਕਤੇ ਦਾ ਕਾਇਲ ਕਰ ਲੈਣ ਦੀ ਅਦੁੱਤੀ ਸ਼ਕਤੀ ਸੀ। ਉਹਨਾਂ ਦਾ ਯਕੀਨ ਸੀ ਕੇ ਭਿੰਨ-ਭਿੰਨ ਮੱਤਾਂ ਵਿਲੰਬੀਆਂ ਵਿਚਾਲੇ ਵੀ ਸੰਵਾਦ ਨੂੰ ਜਾਰੀ ਰੱਖਣਾ ਚਾਹੀਦਾ ਹੈ। ਇਸ ਨਾਲ ਅਸੀਂ ਸੁਖਾਵਾਂ ਸਮਾਜਿਕ ਭਾਈਚਾਰਾ ਕਾਇਮ ਕਰ ਸਕਦੇ ਹਾਂ। ਸਤਿਗੁਰੂ ਜੀ ਸੰਸਾਰ ਨੂੰ ਪ੍ਰਮਾਣੂ ਭੱਠੀ ਦਾ ਬਾਲਣ ਬਣਨ ਤੋਂ ਬਚਾਉਣ ਲਈ, ਦਹਾਕਿਆਂ ਤੱਕ ਸੰਸਾਰ ਅਮਨ ਦੀਆਂ ਕੌਮੀ ਅਤੇ ਕੌਮਾਂਤਰੀ ਹਸਤੀਆਂ ਨਾਲ ਮਿਲਕੇ ਕਾਰਜਸ਼ੀਲ ਰਹੇ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਸਿੱਖਿਆ ਨੂੰ ਸਦਾ ਸਾਹਮਣੇ ਰੱਖਿਆ ਕਿ ਕੀੜੀ ਮਾਰਨ ਦਾ ਵੀ ਪਾਪ ਲੱਗਦਾ ਹੈ। ਇਸ ਲਈ ਉਹ ਵਿਸ਼ਵ ਸ਼ਾਕਾਹਾਰੀ ਸੰਮੇਲਨਾਂ ਦਾ ਭਾਗ ਬਣ ਕੇ ਇਹਨਾਂ ਦੀ ਸਫਲਤਾ ਵਿਚ ਯੋਗਦਾਨ ਪਾਉਂਦੇ ਰਹੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਪਾਸ ਰੰਗੂਨ ਦੀ ਕੈਦ ਸਮੇਂ ਆਏ ਸਿੰਘਾਂ ਪ੍ਰਥਾਇ ਆਪਣੇ ਹੁਕਮਨਾਮਿਆਂ ਵਿਚ ਲਿਖਦੇ ਹਨ ਕਿ ਹੁਣ ਮੈਂ ਇਕ ਕੈਦੀ ਹਾਂ। ਮੈਨੂੰ ਅਫਸੋਸ ਹੈ ਕਿ ਆਏ ਸਿੰਘਾਂ ਦੀ ਮੈਂ ਜਲ ਪਾਣੀ ਪਰਸ਼ਾਦੇ ਦੀ ਸੇਵਾ ਨਹੀਂ ਕਰ ਸਕਦਾ,ਜੇ ਖੁੱਲ੍ਹ ਹੋਵੇ ਤਾਂ ਚੰਗੇ ਚੰਗੇ ਪਦਾਰਥ ਤੁਹਾਨੂੰ ਛਕਾਵਾਂ। ਮੇਰਾ ਜੀਅ ਕਰਦਾ ਹੈ ਕਿ ਦੁਨੀਆਂ ਜਹਾਨ ਦੇ ਸਾਰੇ ਸੁਖ ਨਾਮਧਾਰੀਆਂ ਨੂੰ ਮਿਲਣ। ਮਹਾਨ ਸਤਿਗੁਰੂ ਜੀ ਦੇ ਫੁਰਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਸੰਪੂਰਨ ਹੋਏ। ਉਹਨਾਂ ਦੇ ਸਮੇਂ ਨਾਮਧਾਰੀ ਸਫਲ ਕਿਸਾਨ, ਸਫਲ ਪਸ਼ੂ ਪਾਲਕ, ਫਲ ਉਤਪਾਦਕ, ਬੀਜ ਉਤਪਾਦਕ, ਸਫਲ ਕਾਰੋਬਾਰੀ, ਸੇਵਾਵਾਂ, ਸਾਹਿਤ, ਸੰਗੀਤ ਕਲਾ ਅਤੇ ਵਿਭਿੰਨ ਖੇਡਾਂ ਵਿਚ ਪਾਰੰਗਤ ਹੋਏ। ਕਿਸੇ ਸਮੇਂ ਸੰਸਾਰ ਪੁਰ ਨੂੰ ਹਾਕੀ ਦੀ ਨਰਸਰੀ ਕਿਹਾ ਜਾਂਦਾ ਸੀ ਅੱਜ ਇਹ ਮਾਣ ਨਾਮਧਾਰੀਆਂ ਦੇ ਪਿੰਡ ਸੰਤ ਨਗਰ (ਸਿਰਸਾ) ਨੂੰ ਹਾਸਲ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਰੀ ਆਰਜਾ, ਸੁਆਸ ਸੁਆਸ ਸਿਮਰਨ, ਗੁਰਬਾਣੀ, ਗੁਰਮਤਿ ਸੰਗੀਤ, ਸੇਵਾ, ਸਾਦਗੀ, ਪਰਉਪਕਾਰ ਜਿਹੇ ਵੱਡੇ ਕਾਰਜਾਂ ਵਿਚ ਬਤੀਤ ਕੀਤੀ। ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਦੁੱਤੀ ਸਿਖ ਹੋਣ ਕਾਰਨ ਹੀ ਉਹਨਾਂ ਦੀ ਬਖਸ਼ੀ ਸੇਵਾ ਨਿਬਾਹੁਣ ਦੇ ਸਮਰੱਥ ਬਣੇ। ਆਪ ਦੇ ਪਹਿਲੇ ਜੀਵਨ ਦੀ ਇਕ ਕਥਾ ਮਿਲਦੀ ਹੈ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਇਲਾਕਾ ਜੀਵਨ ਨਗਰ ਵਿਚ ਬੇਜ਼ਮੀਨ ਸਿੱਖਾਂ ਨੂੰ ਭੂਮੀ ਵੰਡ ਰਹੇ ਸਨ ਤਾਂ ਉਹਨਾਂ ਨੇ ਆਪ ਪਾਸ ਇਕ ਸਿੰਘ ਭੇਜ ਕੇ ਪੁਛਿਆ ਕਿ ਉਹ ਕਿਤਨੀ ਭੂਮੀ ਚਾਹੁੰਦੇ ਹਨ। ਆਪ ਨੇ ਆਪਣੇ ਕਛਹਿਰੇ ਵੱਲ ਇਸ਼ਾਰਾ ਕਰਕੇ ਕਿਹਾ ਕਿ ਮੈਨੂੰ ਇਹੋ ਕਾਫੀ ਹੈ, ਭਾਵ ਜ਼ਮੀਨ ਨਹੀਂ, ਸਿੱਖੀ ਬਖਸ਼ੀ ਚਲੋ। ਆਪ ਆਪਣੀ ਪੰਥਕ ਮਰਿਆਦਾ ਦੇ ਮਾਮਲੇ ਵਿਚ ਕੋਈ ਢਿੱਲ ਮੱਠ ਦੇਖਣੀ ਨਹੀਂ ਪਸੰਦ ਕਰਦੇ ਸਨ। ਇਕ ਵਾਰ ਕੁਝ ਸਿੱਖਾਂ ਨੇ ਸਤਿਗੁਰੂ ਜੀ ਨੂੰ ਅਰਜ ਕੀਤੀ ਕਿ ਮਰਿਆਦਾ ਵਿਚ ਥੋੜ੍ਹੀ ਢਿੱਲ ਦੇ ਦਿਓ ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਮੈਂ ਆਪਣਾ ਗੜਵਾ ਆਪ ਫੜ ਕੇ ਤੁਰ ਪਵਾਂਗਾ ਪਰ ਇਸ ਮਰਿਆਦਾ ਵਿਚ ਕੋਈ ਢਿੱਲ ਮੱਠ ਨਹੀਂ ਹੋਣ ਦੇਣੀ।

ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਨੂੰ ਉਹਨਾਂ ਦੀ ਗੱਦੀ ਨਸ਼ੀਨੀ ਸਮੇਂ ਪੱਤਰਕਾਰਾਂ ਨੇ ਉਹਨਾਂ ਦੇ ਆਗਾਮੀ ਕਾਰਜ ਕਰਮ ਬਾਰੇ ਪੁੱਛਿਆ। ਹਜ਼ੂਰ ਨੇ ਫੁਰਮਾਇਆ ਕਿ ਉਹੋ ਕਾਰਜ ਕਰਮ ਹੈ ਜੋ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਲਈ ਨਿਸ਼ਚਿਤ ਕਰ ਗਏ ਹਨ। ਮੈਂ ਆਪਣੇ ਨਿਮਾਣੇ ਯਤਨਾਂ ਦੁਆਰਾ ਉਹਨਾਂ ਦੀ ਪੂਰਤੀ ਲਈ ਕਾਰਜ ਸ਼ੀਲ ਰਹਾਂਗਾ। ਸਤਿਗੁਰੂ ਜੀ ਦੀ ਇੱਛਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੀਵਨ-ਦਰਸ਼ਨ ਗ਼ੈਰ ਪੰਜਾਬੀ ਪਾਠਕਾਂ ਤੱਕ ਕੌਮਾਂਤਰੀ ਪੱਧਰ ਤੇ ਪਹੁੰਚੇ। ਇਸ ਲਈ ਆਪ ਨੇ ਸਤਿਗੁਰੂ ਜੀ ਦੇ ਉਪਦੇਸ਼ਾਂ ਦਾ ਇਕ ਸੰਗ੍ਰਹਿ ਇੰਗਲੈਂਡ ਤੋਂ ਅੰਗ੍ਰੇਜ਼ੀ ਵਿਚ ਪ੍ਰਕਾਸ਼ਿਤ ਕਰਵਾਇਆ ਹੈ। ਸਤਿਗੁਰੂ ਜੀ ਦੀ ਅੰਗ੍ਰੇਜ਼ੀ ਵਿਚ ਜੀਵਨੀ ਲਿਖਣ ਲਈ ਆਪ ਨੇ ਬੰਗਲੌਰ ਨਿਵਾਸੀ ਪ੍ਰੋ: ਸ਼ਾਰਦਾ ਜੈ ਗੋਬਿੰਦ ਜੀ ਨੂੰ ਪ੍ਰੇਰਿਤ ਕੀਤਾ। ਪ੍ਰੋ:ਸ਼ਾਰਦਾ ਜੈ ਗੋਵਿੰਦ ਸ੍ਰੀ ਮਦ ਜਗਤ ਗੁਰੂ ਸ਼ੰਕਰਚਾਰੀਆ ਸ੍ਰੀ ਰਾਘਵੇਸ਼ਵਰ ਭਾਰਤੀ ਸੁਆਮੀ ਜੀ ਦੇ ਜੀਵਨ ਅਤੇ ਸਿਖਿਆਵਾਂ ਬਾਰੇ ਅੰਗ੍ਰਜ਼ੀ ਵਿਚ ਉਚ ਪਾਏ ਦੀਆਂ ਕਿਤਾਬਾਂ ਦੇ ਲੇਖਕ ਹਨ। ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਹੱਥਲੀ ਪੁਸਤਕ ਵੀ ਮੈਨੂੰ ਵਾਚਣ ਦਾ ਮੌਕਾ ਮਿਲਿਆ ਹੈ। ਇਸ ਦਾ ਸਟਾਇਲ, ਸ਼ੈਲੀ, ਸਰਸ-ਸਾਦੀ ਭਾਸ਼ਾ ਅਤੇ ਘਟਨਾਵਾਂ ਦਾ ਬਿਆਨ ਬੜਾ ਰੌਚਕ ਹੈ। ਪ੍ਰੋ.ਸ਼ਾਰਦਾ ਨੇ ਰੂਹ ਵਿਚ ਭਿੱਜ ਕੇ ਇਸ ਵਡਮੁੱਲੀ ਪੁਸਤਕ ਦੀ ਸਿਰਜਣਾ ਕੀਤੀ ਹੈ। ਅੰਗ੍ਰੇਜ਼ੀ ਪਾਠਕਾਂ ਲਈ ਸਤਿਗੁਰੂ ਜੀ ਦੇ ਜੀਵਨ, ਦਰਸ਼ਨ ਅਤੇ ਕਾਰਜ਼ ਸ਼ੈਲੀ ਨੂੰ ਸਮਝਣ ਲਈ, ਇਹ ਇਕ ਉਪਯੋਗੀ ਕਿਤਾਬ ਹੈ।

(ਪ੍ਰੋ: ਸ਼ਾਰਦਾ ਜੈ ਗੋਵਿੰਦ ਦੀ ਆ ਰਹੀ ਅੰਗ੍ਰੇਜੀ ਕਿਤਾਬ "ਏ ਸਾਗਾ ਔਫ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ" ਬਾਰੇ ਲਿਖੇ ਕੁਝ ਸ਼ਬਦ)

ਕਰੀਵਾਲਾ (ਸਿਰਸਾ)
99963-71716

## ਜਸਵੰਤ ਸੇਖਵਾਂ ਦਾ ਗਜ਼ਲ ਸੰਗ੍ਰਹਿ ਪ੍ਰਕਾਸ਼ਮਾਨ

ਨਵੀ ਦਿੱਲੀ : ਬੀਤੇ ਦਿਨੀ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ, ਦਿੱਲੀ ਦੀ ਇਕ ਵਿਸ਼ੇਸ਼ ਸਾਹਿਤਕ ਬੈਠਕ ਸ਼ਾਇਰ ਸੈਂਭੀ ਹਰਭਜਨ ਸਿੰਘ 'ਰਤਨ' ਦੇ ਗ੍ਰਿਹਿ ਵਿਖੇ ਆਯੋਜਿਤ ਹੋਈ। ਜਿਸ ਵਿਚ ਪੰਜਾਬੀ ਦੇ ਨਾਮਵਰ ਸ਼ਾਇਰ ਜਸਵੰਤ ਸਿੰਘ ਸੇਖਵਾਂ ਦਾ ਨਵਾਂ ਗਜ਼ਲ ਸੰਗ੍ਰਹਿ ਸਤਰੰਗੀ, ਸੰਮੇਲਨ ਦੇ ਪ੍ਰਧਾਨ ਤੇ ਉਘੇ ਸਾਹਿਤ ਚਿੰਤਕ ਪ੍ਰੋ. ਮਨਜੀਤ ਸਿੰਘ, ਸੀਨੀਅਰ ਉਪ ਪ੍ਰਧਾਨ ਹਰਭਜਨ ਸਿੰਘ ਸਹਿਗਲ, ਸਕੱਤਰ ਜਨਰਲ ਮੋਹਨ ਸਿੰਘ ਬੈਰੀ, ਸਪਤ ਸ੍ਰਿੰਗ ਅੰਤਰ-ਰਾਸ਼ਟਰੀ ਪੰਜਾਬੀ ਸਭਾ ਦੇ ਜਨਰਲ ਸਕੱਤਰ ਅਮਰਜੀਤ ਸਿੰਘ ਅਮਰ ਅਤੇਸ਼ਾਇਰ ਸੈਂਭੀ ਹਰਭਜਨ ਸਿੰਘ 'ਰਤਨ' ਦੇ ਕਰ ਕਮਲਾਂ ਦੁਆਰਾ ਵਿਧੀਵਤ ਪ੍ਰਕਾਸ਼ਮਾਨ ਕੀਤੀ ਗਈ। ਇਸ ਮੌਕੇ, ਸੇਖਵਾਂ ਜੀ, ਸਮੇਤ ਆਪਣੇ ਹੋਣਹਾਰ ਸਾਹਿਬਜ਼ਾਦੇ ਸ੍ਰ. ਸਿਮਰਨਜੀਤ ਸਿੰਘ ਹਾਜ਼ਰ ਸਨ। ਜ਼ਿਕਰਯੋਗ ਹੈ ਕਿ ਸਿਮਰਨਜੀਤ ਸਿੰਘ ਗੁੜਗਾਉਂ ਵਿਖੇ ਸਥਿਤ ਬ੍ਰਿਟਿਸ਼ ਟੈਲੀਕਾਮ ਕੰਪਨੀ ਵਿਚ ਬਤੌਰ ਇਲੈਕਟ੍ਰਾਨਿਕ ਇੰਜੀਨੀਅਰ ਆਪਣੀਆਂ ਸੇਵਾਵਾਂ ਨਿਭਾ ਰਹੇ ਹਨ।

ਸਕੱਤਰ ਜਨਰਲ ਮੋਹਨ ਸਿੰਘ ਬੈਰੀ ਨੇ ਦੱਸਿਆ ਕਿ ਸਤਰੰਗੀ ਗਜ਼ਲ ਸੰਗ੍ਰਹਿ ਦੇ ਪ੍ਰਕਾਸ਼ਮਾਨ ਤੋਂ ਪਹਿਲਾਂ ਪ੍ਰੋ. ਮਨਜੀਤ ਸਿੰਘ ਨੇ, ਸੇਖਵਾਂ ਦੀ ਗਜ਼ਲ-ਕਲਾ ਦੇ ਗੁਣਾਂ। ਬਾਖੂਬੀ ਉਭਾਰਿਆ ਅਤੇ ਦੱਸਿਆ ਕਿ ਇਹ ਸੇਖਵਾਂ ਦਾ ਤੀਜਾ ਕਾਵਿ-ਸੰਗ੍ਰਹਿ ਹੈ। ਇਸ ਤੋਂ ਪਹਿਲਾਂ, 'ਕਾਫ਼ਲਾ ਗ਼ਮਾਂ ਦਾ' ਅਤੇ 'ਜ਼ਰਦ ਪੱਤੇ' ਸਿਰਲੇਖਾਂ ਹੇਠ, ਇਸ ਸ਼ਾਇਰ ਦੇ ਦੋ ਹੋਰ ਕਾਵਿ-ਸੰਗ੍ਰਹਿ, ਭਿੰਨ ਭਿੰਨ ਸਮਿਆਂ ਦੇ ਦੌਰਾਨ ਪ੍ਰਕਾਸ਼ਤ ਹੋ ਕੇ, ਭਰਪੂਰ ਚਰਚਾ ਦਾ ਵਿਸ਼ਾ ਬਣ ਚੁੱਕੇ ਹੋਏ ਹਨ। ਪ੍ਰੋ. ਸਾਹਿਬ ਨੇ ਇਸ ਗਜ਼ਲ-ਸੰਗ੍ਰਹਿ ਵਿਚ ਅੰਕ੍ਰਿਤ ਪ੍ਰੋ. ਰਵੇਲ ਸਿੰਘ, ਡਾ. ਪ੍ਰਿਥਵੀ ਰਾਜ ਥਾਪਰ ਅਤੇ ਮੋਹਨ ਸਿੰਘ ਬੈਰੀ ਦੁਆਰਾ ਲਿਖੀਆਂ ਭੂਮਿਕਾਵਾਂ ਦਾ ਹਵਾਲਾ ਦੇਂਦਿਆਂ ਕਿਹਾ ਕਿ ਸੇਖਵਾਂ ਕੋਲ, ਕਾਫ਼ੀਏ-ਰਦੀਫ਼ ਦੇ ਖ਼ੂਬਸੂਰਤ ਨਿਭਾਅ ਦੇ ਨਾਲ ਨਾਲ, ਗਜ਼ਲ 'ਚ ਪੰਜਾਬੀਅਤ ਦੇ ਰੰਗ। ਉਭਾਰਨ ਆਬੂਰ ਹਾਸਿਲ ਹੈ। ਇਨ੍ਹਾਂ ਗਜ਼ਲਾਂ ਵਿਚ ਪਰੰਪਰਾ ਤੇ ਆਧੁਨਿਕਤਾ ਦਾ ਅਜੀਬ ਸੁਮੇਲ ਹੋਇਆ ਵੇਖਣ ਨੂੰ ਮਿਲਦਾ ਹੈ। ਸ਼ਾਇਰ ਬੈਰੀ ਨੇ ਇਹ ਦੱਸਿਆ ਕਿ ਸੇਖਵਾਂ ਨੇ ਆਪਣਾ ਇਹ ਗਜ਼ਲ-ਸੰਗ੍ਰਹਿ ਪ੍ਰੋ. ਮਨਜੀਤ ਸਿੰਘ ਅਤੇ ਚਰਨਜੀਤ ਸਿੰਘ 'ਚੰਨ' (ਜਨਤਕ ਪ੍ਰੈਸ) ਨੂੰ ਸਮਰਪਿਤ ਕੀਤਾ ਹੈ। ਇਸ ਮੌਕੇ ਸੇਖਵਾਂ ਨੇ ਆਪਣੀਆਂ ਗਜ਼ਲਾਂ 'ਚੋਂ ਕੁਝ ਚੋਣਵੇਂ ਸ਼ਿਅਰ ਆਪਣੇ ਖ਼ੂਬਸੂਰਤ ਤਰੱਨੁਮ 'ਚ ਸੁਣਾਏ, ਜਿਵੇਂ ਕਿ : 'ਮੇਰੀਆਂ ਗਜ਼ਲਾਂ ਅੰਦਰ ਝਲਕ ਜ਼ਮਾਨੇ ਦੀ। ਸ਼ਮ੍ਹਾਂ ਦੇ ਅੰਦਰ ਰਾਖ਼ ਜਿਵੇਂ ਪਰਵਾਨੇ ਦੀ।' ਜਾਂ 'ਇਸ ਨਗਰੀ ਵਿਚ ਕਿੰਨਾ ਰੌਲਾ ਹੈ ਭਗਵਾਨਾਂ ਦਾ, ਫਿਰ ਵੀ ਹਰ ਘਰ ਦੀ ਸੇਖਵਾਂ ਉਲਝੀ ਤਾਣੀ ਏ।' ਸੈਂਭੀ ਹਰਭਜਨ ਸਿੰਘ 'ਰਤਨ', ਅਮਰਜੀਤ ਸਿੰਘ 'ਅਮਰ', ਹਰਭਜਨ ਸਿੰਘ ਸਹਿਗਲ, ਮੋਹਨ ਸਿੰਘ ਬੈਰੀ ਅਤੇ ਪ੍ਰੋ. ਮਨਜੀਤ ਸਿੰਘ ਨੇ ਵੀ ਆਪੋ ਆਪਣੀਆਂ ਨਜ਼ਮਾਂ, ਗੀਤ ਤੇ ਗਜ਼ਲਾਂ ਪੇਸ਼ ਕੀਤੀਆਂ। ਇਉਂ ਇਹ ਕਾਵਿ-ਮਹਿਫ਼ਿਲ ਆਪਣੀਆਂ ਸਦੀਵੀ ਪੈੜਾਂ ਛੱਡ ਗਈ। ਮੋਹਨ ਸਿੰਘ ਬੈਰੀ ਨੇ ਇਹ ਸੂਚਨਾ ਵੀ ਸਰੋਤਿਆਂ ਨਾਲ ਸਾਂਝੀ ਕੀਤੀ ਕਿ ਨੇੜਲੇ ਭਵਿੱਖ ਵਿਚ ਸੰਮੇਲਨ ਦੀਆਂ ਅਦਬੀ ਬੈਠਕਾਂ, ਬਾਕਾਇਦਾ ਤੌਰ 'ਤੇ ਮਾਤਾ ਗੁੱਜਰ ਕੌਰ ਭਵਨ, (ਨਜ਼ਦੀਕ ਰਣਬੀਰ ਬੇਕਰੀ ਤੇ ਅਸ਼ੋਕਾ ਨਮਕੀਨ), ਡੀ-164, ਫ਼ਤਹਿ ਨਗਰ, ਜੇਲ੍ਹ ਰੋਡ, ਪੱਛਮੀ ਦਿੱਲੀ-18 ਵਿਖੇ ਆਰੰਭ ਕੀਤੀਆਂ ਜਾਣਗੀਆਂ। ਜ਼ਿਕਰਯੋਗ ਹੈ ਕਿ ਇਹ ਭਵਨ, ਛੋਟੇ ਸਾਹਿਬਜ਼ਾਦਿਆਂ ਦੇ ਨਾਂ ਨੂੰ ਸਮਰਪਿਤ ਗੁਰਦੁਆਰਾ ਸਾਹਿਬ ਦੇ ਬਹੁਤ ਨੇੜੇ ਹੈ। ਇਸ ਭਵਨ ਦੇ ਅੰਤਰਗਤ, ਲਾਇਬ੍ਰੇਰੀ ਮਾਤਾ ਗੁੱਜਰ ਕੌਰ ਜੀ ਵੀ ਸਥਾਪਿਤ ਕੀਤੀ ਗਈ ਹੈ। ਜਿਸ ਤੋਂ ਅਸੀਂ ਸਾਰੇ ਫਾਇਦਾ ਉਠਾ ਸਕਦੇ ਹਾਂ। ਸੈਂਭੀ, ਸਹਿਗਲ ਤੇ ਮਨਜੀਤ ਸਿੰਘ ਨੇ 'ਅਮਰ' ਜੀ ਨੂੰ ਉਨ੍ਹਾਂ ਦੇ ਗੀਤ ਦੇ ਬੰਦਾ ਸਿੰਘ ਬਹਾਦਰ ਦੀ ਯਾਦ ਵਿਚ ਕੀਤੇ ਗਏ ਸਮਾਗਮ ਲਈ 'ਥੀਮ ਸਾਂਗ' ਦੇ ਰੂਪ ਵਿਚ ਚੁਣੇ ਜਾਣ ਲਈ ਵਧਾਈਆਂ ਦਿੱਤੀਆਂ।

- ਸਰਬ ਸ਼ਕਤੀਮਾਨ

# ਪਰਵਾਸੀ ਭਾਰਤੀ ਭੁਪਿੰਦਰ ਸਿੰਘ ਭੁਰਜੀ ਤੇ ਉਸਦੀਆਂ ਸਰਗਰਮੀਆਂ

ਪਿਛਲੇ ਦਿਨੀਂ ਸਤਿਗੁਰੂ ਜੀ ਸੰਗ ਨਿਊਯਾਰਕ ਜਾਣ ਦਾ ਸੁਭਾਗ ਮਿਲਿਆ। ਆਪਣੇ ਸੁਭਾਅ ਅਨੁਸਾਰ ਸਮਾਜ, ਰਾਜਨੀਤੀ ਅਤੇ ਧਰਮ ਪ੍ਰਤੀ ਸਰਗਰਮ ਵਿਅਕਤੀਆਂ ਨੂੰ ਜਾਣਨ ਅਤੇ ਸਮਝਣ ਵਾਸਤੇ ਕੁਝ ਇਕ ਵਿਅਕਤੀਆਂ ਨੂੰ ਜਾ ਮਿਲਿਆ। ਉਥੇ ਇਕ ਵਰਣਨਯੋਗ ਵਿਅਕਤੀ ਵਿਸ਼ੇਸ਼ ਹਨ ਭੁਪਿੰਦਰ ਸਿੰਘ ਭੁਰਜੀ ਜਿਹੜੇ 1997 ਤੋਂ ਅਮਰੀਕਾ ਸੈਟ ਹਨ। ਅਮਰੀਕਾ ਜਾਣ ਤੋਂ ਪਹਿਲਾਂ ਆਪ ਦੀ ਰਿਹਾਇਸ਼ ਦਿੱਲੀ ਵਿਚ ਹੀ ਸੀ। ਆਪ ਮੇਰੇ ਮਿੱਤਰ ਘੇਰੇ ਵਿਚ ਵਿਸ਼ੇਸ਼ ਥਾਂ ਰੱਖਦੇ ਹਨ। ਆਪ ਨੇ ਅਮਰੀਕਾ ਵਿਚ ਪਿਛਲੇ ਕੁਝ ਸਾਲਾਂ ਤੋਂ ਜਿੱਥੇ ਨਾਮਧਾਰੀ ਸਿੱਖ ਫਾਉਂਡੇਸ਼ਨ ਨਾਮ ਦੀ ਐਨ.ਜੀ.ਓ. ਸਥਾਪਤ ਕੀਤੀ ਹੋਈ ਹੈ ਉਥੇ ਸਾਲ ਕੁ ਤੋਂ ਸ਼ੁਰੂ ਕੀਤਾ ਹੋਇਆ ਪ੍ਰਾਜੈਕਟ ਬੀ.ਬੀ.ਸੀ. ਪੰਜਾਬੀ ਅਰਥਾਤ ਭੁਰਜੀ ਬ੍ਰਾਡਕਾਸਟਿੰਗ ਕੰਪਨੀ ਪੰਜਾਬੀ ਵੀ ਆਪਣੇ ਅੰਤਮ ਚਰਨ ਵਿਚ ਹੈ। ਨਿਊਯਾਰਕ ਵਸਦੇ ਭਾਰਤੀਆਂ ਵਲੋਂ ਉਥੇ ਭਾਰਤ ਦੀ ਆਜ਼ਾਦੀ ਦਿਵਸ 'ਤੇ ਇਕ ਕਾਮਯਾਬ ਪਰੇਡ ਕੱਢੀ ਜਾਂਦੀ ਹੈ। ਇਸ ਪਰੇਡ ਵਿਚ ਆਜ਼ਾਦੀ ਸੰਗ੍ਰਾਮ ਵਿਚ ਭਾਰਤੀਆਂ ਦਾ ਯੋਗਦਾਨ ਦਰਸਾਉਂਦੀ ਵਿਸ਼ਾਲ ਫਲੋਟ ਦੇ ਰੂਪ ਵਿਚ ਇਕ ਸੁੰਦਰ ਝਾਕੀ ਸ਼ਾਮਲ ਹੁੰਦੀ ਹੈ। ਵਰਣਨਯੋਗ ਹੈ ਕਿ ਪਿਛਲੇ ਕੁਝ ਸਾਲਾਂ ਤੋਂ ਪਰੇਡ ਵਿਚ ਸੁੰਦਰ ਅਤੇ ਆਕਰਸ਼ਕ ਫਲੋਟ ਦੀ ਸ਼ਮੂਲੀਅਤ ਭੁਪਿੰਦਰ ਸਿੰਘ ਭੁਰਜੀ ਦੇ ਯਤਨਾਂ ਸਦਕਾ ਹੀ ਸਾਹਮਣੇ ਆਈ ਹੈ। ਇਸ ਪਰੇਡ ਵਿਚ ਨਾਮਧਾਰੀ ਸਿੱਖ ਫਾਉਂਡੇਸ਼ਨ ਦੇ ਬੈਨਰ ਹੇਠ ਭੁਰਜੀ ਪਰਵਾਰ ਅਤੇ ਸਰਬੱਤ ਨਾਮਧਾਰੀ ਪਰਵਾਰ ਸ਼ਾਮਲ ਹੋ ਕੇ ਗੈਰ-ਨਾਮਧਾਰੀ ਸਿੱਖਾਂ ਅਤੇ ਹੋਰ ਪਰਵਾਸੀ ਭਾਰਤੀਆਂ ਦੀ ਖਿੱਚ ਦਾ ਕਾਰਨ ਬਣਦੇ ਹਨ। ਨਿਊਯਾਰਕ ਦੇ ਮੈਨਹਟਨ ਖੇਤਰ ਵਿਚ ਕੱਢੀ ਜਾਂਦੀ ਇਸ ਪਰੇਡ ਦੀਆਂ ਤਸਵੀਰਾਂ ਅਤੇ ਰਿਪੋਰਟਾਂ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਨੂੰ ਅਕਸਰ ਪੜ੍ਹਣ ਵੇਖਣ ਨੂੰ ਮਿਲੀਆਂ ਹੋਣਗੀਆਂ। ਸਾਲ 2012 ਵਿਚ ਵਰਤਮਾਨ ਹਿੰਦੁਸਤਾਨ ਦੇ ਪਾਠਕਾਂ ਨੇ ਉਹ ਤਸਵੀਰ ਵੀ ਵੇਖੀ ਹੋਵੇਗੀ ਜਿਸ ਵਿਚ ਭੁਪਿੰਦਰ ਸਿੰਘ ਭੁਰਜੀ ਨਾਮਧਾਰੀ ਚਿੰਨ੍ਹ ਉਨ ਦੀ ਮਾਲਾ ਅਮਰੀਕਾ ਦੇ ਰਾਸ਼ਟਰਪਤੀ ਸ੍ਰੀ ਬਰਾਕ ਓਬਾਮਾ ਦੇ ਗਲੇ ਵਿਚ ਪਾ ਰਹੇ ਹਨ। ਪਹਿਲਾਂ ਦਿੱਲੀ ਅਤੇ ਫਿਰ ਅਮਰੀਕਾ ਵਿਖੇ ਭੁਰਜੀ ਜੀ ਦੀਆਂ ਹੋਰ ਅਜੇਹੀਆਂ ਸਰਗਰਮੀਆਂ ਪ੍ਰਤੀ ਜਾਣਨ-ਸਮਝਣ ਵਾਸਤੇ ਉਨ੍ਹਾਂ ਨੂੰ ਪੁੱਛਿਆ ਕਿ ਰੋਪੜ ਤੋਂ ਵਾਈਟ ਹਾਉਸ (ਮਾਨਯੋਗ ਓਬਾਮਾ ਜੀ) ਤੱਕ ਉਨ੍ਹਾਂ ਦੀ ਜ਼ਿੰਦਗੀ ਦਾ ਸਫ਼ਰ ਕਿਵੇਂ ਸੰਭਵ ਹੋ ਸਕਿਆ। ਭੁਰਜੀ ਜੀ ਨੇ ਕੁਝ ਭਾਵੁਕ ਹੁੰਦਿਆਂ ਸਤਿਗੁਰੂ ਚਰਨਾਂ 'ਚ ਧਿਆਨ ਲਾਉਂਦਿਆਂ ਕੁਝ ਸਤਰਾਂ ਗੁਣਗੁਣਾਈਆਂ :

ਕਦੇ ਤੂੰ ਅਨੰਤ ਹੈਂ ਕਦੇ ਤੂੰ ਬੇਅੰਤ ਹੈਂ
ਤੂੰ ਸਦਾ ਹੀ ਅਨੰਤ ਹੈਂ ਤੂੰ ਸਦਾ ਹੀ ਬੇਅੰਤ ਹੈਂ
ਕਦੇ ਤੂੰ ਉਦੇ ਹੈਂ ਕਦੇ ਤੂੰ ਅਸਤ ਹੈਂ
ਆਪਣੀ ਕਰਤਬ ਵਿਦਿਆ ਨਾਲ
ਤੂੰ ਕਰਦਾ ਸਭ ਨੂੰ ਪਸਤ ਹੈਂ
ਤੂੰ ਸਭ ਦਾ ਮੌਲਾ ਮਸਤ ਹੈਂ
ਤੂੰ ਸਭ ਦਾ ਮੌਲਾ ਮਸਤ ਹੈਂ।

ਉਹਨਾਂ ਦੱਸਿਆ ਕਿ "ਮੇਰੀ ਜ਼ਿੰਦਗੀ ਮੇਰੀ ਨਹੀਂ, ਜੋ ਕੁਝ ਹੈ ਸਤਿਗੁਰੂ ਜਗਜੀਤ ਸਿੰਘ ਜੀ ਤੇ ਹੁਣ ਸਤਿਗੁਰੂ ਉਦੇ ਸਿੰਘ ਜੀ ਦੀ ਹੈ। ਮੈਨੂੰ ਅਤੇ ਮੇਰੇ ਪਰਵਾਰ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਰਸ ਕੀਤਾ, ਜੋ ਉਨ੍ਹਾਂ ਆਪਣਾ ਨਿਮਾਣਾ ਸਿੱਖ ਹੋਣ ਦਾ ਮਾਣ ਬਖਸ਼ਿਆ। ਮੇਰੀ ਕੀ ਸਮਰਥਾ ਹੈ ਜੋ ਮੈਂ ਕੁਝ ਕਰ ਸਕਾਂ। ਕੇਵਲ ਤੇ ਕੇਵਲ ਬੇਅੰਤ ਸ਼ਕਤੀਆਂ ਦਾ ਮਾਲਕ ਸਤਿਗੁਰੂ ਸਮਰਥਾ ਬਖਸ਼ਦਾ ਹੈ ਜੋ ਮੈਂ ਕੁਝ ਕਰ ਸਕਾਂ। ਉਹ ਆਪ ਹੀ ਕਰਵਾਉਂਦਾ ਰਿਹਾ ਹੈ ਤੇ ਆਪ ਹੀ ਕਰਵਾ ਰਿਹਾ ਹੈ। ਸਤਿਗੁਰੂ ਜੀ ਦੇ ਹੁਕਮ ਤੋਂ ਬਿਨਾਂ ਮੈਂ ਇਕ ਕਦਮ ਵੀ ਨਹੀਂ ਪੁੱਟ ਸਕਦਾ। ਸਤਿਗੁਰਾਂ ਨੇ ਆਪਣਾ ਹੁਕਮ ਭਾਵੇਂ ਰਸਨਾ ਨਾਲ, ਭਾਵੇਂ ਹੁਕਮਨਾਮੇ ਭੇਜ ਕੇ, ਭਾਵੇਂ ਇਸ਼ਾਰੇ ਨਾਲ ਹੀ ਕਿਉਂ ਨਾ ਕੀਤਾ ਹੋਵੇ।" ਆਪਣੀ ਇਸ ਗੱਲ ਦੀ ਪੁਸ਼ਟੀ ਭੁਰਜੀ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਸਤ ਕੰਵਲਾਂ ਨਾਲ ਲਿਖੀ ਹੋਈ 9-7-75 ਦੀ ਚਿੱਠੀ ਵਿਖਾਉਂਦਿਆਂ ਕੀਤੀ। ਭੁਰਜੀ ਜੀ ਨੇ ਦੱਸਿਆ ਕਿ ਭਾਵੇਂ ਸਾਡਾ ਪਿਛੋਕੜ ਗੁਰਦਾਸਪੁਰ ਦਾ ਹੈ ਪਰ ਉਨ੍ਹੀ ਦਿਨੀਂ ਰਿਹਾਇਸ਼ ਰੋਪੜ ਵਿਖੇ ਸੀ। ਪਿਤਾ ਜੀ ਰਿਸਰਚ ਸਕਾਲਰ ਦੇ ਤੌਰ ਤੇ ਜਾਣੇ ਜਾਂਦੇ ਸਨ। ਉਹ ਭਾਖੜਾ ਡੈਮ 'ਚ ਇਲੈਕਟ੍ਰੀਕਲ ਇੰਜੀਨੀਅਰ ਆਰਚੀਟੈਕਟ ਲੱਗੇ ਹੋਏ ਸਨ। 1960-61 ਵਿਚ ਉਨ੍ਹਾਂ ਰਿਟਾਇਰਮੈਂਟ ਲੈ ਲਈ। ਉਨ੍ਹਾਂ ਕੁਝ ਇਕ ਗੁਰਦੁਆਰਿਆਂ ਦੇ ਨਕਸ਼ੇ ਵੀ ਬਣਾਏ। ਸਮਾਜਕ ਪੱਖ ਤੋਂ ਆਲ ਇੰਡੀਆ ਰਾਮਗੜ੍ਹੀਆ ਸਭਾ ਦੇ ਜਨਰਲ ਸਕੱਤਰ ਵੀ ਰਹੇ। ਪਰ ਸੁਭਾਅ ਪੱਖੋਂ ਭਗਤੀ ਮਾਰਗ ਅਪਣਾਇਆ ਹੋਇਆ ਸੀ। ਪਿਤਾ ਜੀ ਕਹਿੰਦੇ ਹੁੰਦੇ ਸਨ, "20 ਸਾਲ ਤਾਂ ਇੰਜੀਨੀਅਰ ਦੇ ਤੌਰ ਤੇ ਗੌਰਮਿੰਟ ਦੀ ਨੌਕਰੀ ਕਰ ਲਈ ਹੈ, ਹੁਣ ਸਤਿਗੁਰੂ ਜੀ ਦੀ ਨੌਕਰੀ ਕਰਨੀ ਹੈ।" 1970 ਵਿਚ ਪਿਤਾ ਜੀ ਚੜ੍ਹਾਈ ਕਰ ਗਏ। ਪਹਿਰੇ ਦੇ ਮਾਲਕ ਸਤਿਗੁਰੂ ਜੀ ਨੇ ਰੋਪੜ ਵਿਖੇ ਭੋਗ ਸਮਾਗਮ 'ਤੇ ਦਰਸ਼ਨ ਦਿੱਤੇ। ਭੁਰਜੀ ਜੀ ਨੇ ਦੱਸਿਆ ਕਿ ਸ਼ਾਇਦ "ਓਦੋਂ ਹੀ ਸਤਿਗੁਰੂ ਜੀ ਨੇ ਮੇਰੇ 'ਤੇ ਮੇਹਰ ਦੀ ਨਜ਼ਰ ਪਾ ਦਿੱਤੀ। ਉਨ੍ਹਾਂ ਦਿਨਾਂ ਵਿਚ ਇਕ ਪ੍ਰਾਈਵੇਟ ਫਰਮ ਹੈਲਥ ਐਂਡ ਬਿਊਟੀ 'ਚ ਕੰਮ ਕਰ ਰਿਹਾ ਸਾਂ। ਸਤਿਗੁਰੂ ਜੀ ਨੇ ਨੌਕਰੀ ਛੱਡਣ ਦਾ ਹੁਕਮ ਕਰ ਦਿੱਤਾ। ਸੰਗਰੂਰ ਚਲੇ ਗਏ। ਉਥੇ ਵੋਲਟਾਸ ਕੰਪਨੀ 'ਚ ਕੰਮ ਕੀਤਾ। ਉਥੇ ਸੋਸਲ ਡੈਵਲਪਮੈਂਟ ਕਮਿਸ਼ਨਰ ਦੇ ਸੰਪਰਕ ਵਿਚ ਆਏ। ਸੰਪਰਕ ਦਾ ਘੇਰਾ ਵਧ ਗਿਆ। ਪਟਿਆਲਾ ਦੇ ਮਹਾਰਾਜਾ ਨਾਭਾ ਅਤੇ ਸਬੰਧਤ ਪਰਵਾਰਾਂ ਨਾਲ ਸੰਪਰਕ ਬਣ ਗਏ। ਸਤਿਗੁਰੂ ਜੀ ਨੇ ਸੰਗਰੂਰ ਦਰਸ਼ਨ ਦਿੱਤੇ। ਉਨ੍ਹਾਂ ਦਿਨਾਂ ਵਿਚ ਮੈਂ ਖੁਲ੍ਹੇ ਪਹਿਰਾਵੇ ਵਿਚ ਹੁੰਦਾ ਸਾਂ। 1973 ਵਿਚ ਸਤਿਗੁਰੂ ਜੀ ਜੀਵਨ ਨਗਰ ਲੈ ਗਏ ਅਤੇ ਨਾਮਧਾਰੀ ਆਯੁਰਵੈਦਿਕ ਫਾਰਮੈਸੀ ਵਿਚ ਮੈਨੇਜਰ ਵਜੋਂ ਸੇਵਾ ਵਿਚ ਲੈ ਲਿਆ।"

1974 ਵਿਚ ਪਹਿਲੀ ਵਿਸਾਖ ਨੂੰ ਬੰਗਲੌਰ ਫਾਰਮ ਦੀਆਂ ਸੇਵਾਵਾਂ ਸੌਂਪ ਦਿੱਤੀਆਂ। ਏਥੋਂ ਤੱਕ ਕਿ ਮੁਖਤਿਆਰੇ ਆਮ ਦੇ ਪੱਧਰ 'ਤੇ ਲੈ ਆਂਦਾ। ਦੋ ਕੁ ਸਾਲ ਬਾਅਦ ਵਾਪਸ ਸ੍ਰੀ ਭੈਣੀ ਸਾਹਿਬ ਪਹੁੰਚਣ ਦਾ ਹੁਕਮ ਹੋ ਗਿਆ। ਹੁਣ ਰਾਜਨੀਤਕ ਸੇਵਾਵਾਂ ਵੱਲ ਤੋਰ ਲਿਆ। 1975 ਵਿਚ ਚੰਡੀਗੜ੍ਹ ਵਿਖੇ ਕਾਂਗਰਸ ਪਾਰਟੀ ਦਾ ਸੰਮੇਲਨ ਸੀ। ਇਸ ਸੰਮੇਲਨ 'ਚ ਜੁੜੇ ਭਾਰੀ ਇਕੱਠ ਵਾਸਤੇ ਲੰਗਰ ਦਾ ਇੰਤਜਾਮ ਨਾਮਧਾਰੀ ਸੰਗਤ ਵਲੋਂ ਹੋਣ ਸਦਕਾ ਇਸ ਸੰਮੇਲਨ ਦੀਆਂ ਕੁਝ ਅਹਿਮ ਸੇਵਾਵਾਂ ਪ੍ਰਾਪਤ ਹੋਈਆਂ। ਇਹਨਾਂ ਦਿਨਾਂ ਵਿਚ ਹੀ ਸਤਿਗੁਰੂ ਜੀ ਨੇ ਉਘੇ ਲੇਖਕ ਸਵਰਨ ਸਿੰਘ ਸਨੇਹੀ ਨਾਲ ਮਿਲਾਇਆ ਅਤੇ ਚਿੱਠੀ ਪੱਤਰ ਕਰਨ ਦਾ ਕੰਮ ਵੀ ਸੌਂਪ ਦਿੱਤਾ ਗਿਆ। ਮੇਰੇ ਜ਼ਿੰਮੇ ਪਈ ਇਸ ਡਿਊਟੀ ਤੋਂ ਉਘੇ ਸਾਹਿਤਕਾਰ ਸ੍ਰੀ ਪ੍ਰੀਤਮ ਸਿੰਘ ਕਵੀ ਕੁਝ ਚਿੰਤਾਤੁਰ ਲੱਗੇ। ਉਨ੍ਹਾਂ ਦਾ ਇਕ ਪੱਤਰ ਮਿਲਿਆ ਜਿਸ 'ਚ ਉਨ੍ਹਾਂ ਲਿਖਿਆ ਸੀ, "ਭੁਰਜੀ ਜੀ, ਕੀ ਤੁਸੀਂ ਸਤਿਗੁਰੂ ਜੀ ਨੂੰ ਸਮਰਪਤ ਹੋ ਕੇ ਇਹ ਸੇਵਾ ਨਿਭਾ ਸਕੋਗੇ ?"

18 ਜਨਵਰੀ 1976 ਨੂੰ ਸਤਿਗੁਰੂ ਜੀ ਨੇ ਮੰਡੀ ਵਿਖੇ ਰਹਿੰਦੇ ਬੰਦੂਕਾਂ ਦੀ ਫੈਕਟਰੀ ਦੇ ਮਾਲਕ ਸੰਤ ਪ੍ਰੀਤਮ ਸਿੰਘ ਜੀ - ਬੀਬੀ ਹਰਬੰਸ ਕੌਰ ਜੀ ਦੀ ਸਪੁੱਤਰੀ ਬੀਬੀ ਸੁਖਵਿੰਦਰ ਕੌਰ ਨਾਲ ਭੁਰਜੀ ਜੀ ਦਾ ਸੰਯੋਗ ਬਣਾ ਦਿੱਤਾ। ਭੁਰਜੀ ਜੀ ਮੁਤਾਬਕ ਏਸੇ ਸਾਲ ਫੇਰ ਬੰਗਲੌਰ ਫਾਰਮ ਦੀਆਂ ਸੇਵਾਵਾਂ ਲਾ ਦਿੱਤੀਆਂ। ਭੁਰਜੀ ਜੀ ਦੱਸਦੇ ਹਨ ਕਿ ਸਤਿਗੁਰੂ ਜੀ ਦੇ ਥਾਪੜੇ ਨਾਲ ਬੰਗਲੌਰ ਸਰਕਾਰੇ-ਦਰਬਾਰੇ ਸਫਲਤਾ ਮਿਲਦੀ ਗਈ। ਬੰਗਲੌਰ ਵਿਚ ਇੰਡੀਅਨ ਕੌਂਸਲ ਆਫ਼ ਐਗਰੀਕਲਚਰ ਰਿਸਰਚ ਸੈਂਟਰ ਨਾਲ ਸਬੰਧ ਸਥਾਪਤ ਹੋ ਗਏ। ਸਤਿਗੁਰੂ ਜੀ ਨੇ ਇਕ ਹੋਰ ਪ੍ਰਾਜੈਕਟ (ਸਿਲਕਨ ਕਾਟਨ) ਦੇ ਸਬੰਧ ਵਿਚ ਸ੍ਰੀ ਨਾਗੇਸ਼ਵਰ ਰਾਓ ਜੀ ਨਾਲ ਕੋਇੰਬਟੂਰ ਤਮਿਲਨਾਡੂ ਐਗਰੀਕਲਚਰ ਯੂਨੀਵਰਸਿਟੀ ਭੇਜਿਆ। ਸਤਿਗੁਰੂ ਜੀ ਉਨ੍ਹਾਂ ਨੂੰ ਉਚ ਪੱਧਰ ਦੀਆਂ ਕਾਨਫਰੰਸਾਂ ਵਿਚ ਡੈਲੀਗੇਸ਼ਨ ਵਿਚ ਵਿਸ਼ੇਸ਼ ਦੂਤ ਵਜੋਂ ਭੇਜਦੇ ਰਹੇ। ਮਦਰਾਸ 'ਚ ਹੋਈ ਵਰਲਡ ਵੈਜੀਟੇਰੀਅਨ ਕਾਂਗਰਸ ਵਿਚ ਉਨ੍ਹਾਂ ਨੇ 15 ਮਿੰਟ ਤੱਕ ਸੰਬੋਧਨ ਕੀਤਾ। ਇਸ 'ਤੇ ਭੁਰਜੀ ਜੀ ਨੂੰ ਬਹੁਤ ਵਾਹ ਵਾਹ ਮਿਲੀ।

ਇਸ ਤਰ੍ਹਾਂ ਭੁਰਜੀ ਜੀ ਦੇ ਇਕ ਮਨ ਇਕ ਚਿਤ ਹੋ ਕੇ ਕੰਮ ਕਰਨ ਦੀ ਸਮਰਥਾ, ਇੰਗਲਿਸ਼ ਉਤੇ ਉਨ੍ਹਾਂ ਦੀ ਪਕੜ ਅਤੇ ਹੋਰ ਕਾਬਲੀਅਤ ਦਾ ਇਮਤਿਹਾਨ ਲੈ ਸਤਿਗੁਰੂ ਜੀ ਭੁਰਜੀ ਜੀ ਨੂੰ ਭਾਰਤ ਦੀ ਰਾਜਧਾਨੀ ਦਿੱਲੀ ਭੇਜ ਦਿੱਤਾ। ਏਥੇ ਭੁਰਜੀ ਹੁਰਾਂ 1984 'ਚ ਇਕ ਐਸੋਸੀਏਸ਼ਨ ਬਣਾ ਨੌਜਵਾਨਾਂ ਨੂੰ ਇਕੱਠਾ ਕਰ ਸੋਸਲ ਅਤੇ ਰਾਜਨੀਤਕ ਪਹੁੰਚ ਬਣਾਉਣੀ ਸ਼ੁਰੂ ਕਰ ਦਿੱਤੀ। ਰਾਜਨੀਤਕ, ਸਮਾਜਕ ਤੇ ਪੰਥਕ ਸਰਗਰਮੀਆਂ ਦਾ ਘੇਰਾ ਅਜਿਹਾ ਵਧਿਆ ਕਿ ਸ੍ਰੀ ਰਾਜੀਵ ਗਾਂਧੀ, ਸ੍ਰੀ ਮਦਨ ਲਾਲ ਖੁਰਾਣਾ ਅਤੇ ਹੋਰ ਕਈ ਇਕ ਲੀਡਰਾਂ ਨਾਲ ਚੰਗੇ ਸੰਪਰਕ ਸਥਾਪਤ ਹੋ ਗਏ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦਿੱਲੀ ਵਿਚ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਹੁਰਾਂ ਨੇ ਬਹੁਤ ਹੀ ਉਚ ਪੱਧਰ ਦੀਆਂ ਜਿੰਮੇਵਾਰੀਆਂ ਸੰਭਾਲੀਆਂ ਹੋਈਆਂ ਸਨ। ਆਪ ਰਾਜ ਸਭਾ ਦੇ ਮੈਂਬਰ ਦੇ ਨਾਲ ਨਾਲ ਨਾਮਧਾਰੀ ਦਰਬਾਰ ਦੇ ਓਦੋਂ ਜਨਰਲ ਸਕੱਤਰ ਸਨ। ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਚੇਅਰਮੈਨ ਅਤੇ ਨਾਮਧਾਰੀ ਪੰਥ ਦੇ ਸਪਤਾਹਿਕ ਅਖਬਾਰ 'ਸਤਿਜੁਗ' ਦੇ ਸੰਚਾਲਕ ਵੀ। ਹੁਣ ਸਤਿਗੁਰੂ ਜੀ ਨੇ ਭੁਰਜੀ ਜੀ ਨੂੰ ਹੁਕਮ ਕਰ ਦਿੱਤਾ ਕਿ ਹੰਸਪਾਲ ਜੀ ਦੇ ਉਚ ਪੱਧਰੀ ਕੰਮਾਂ 'ਚ ਸਹਿਯੋਗ ਦੇਵੋ। ਏਥੇ ਹੋਰ ਨਾਮਧਾਰੀ ਲਿਟਰੇਚਰ ਤੋਂ ਇਲਾਵਾ 'ਸਤਿਜੁਗ' ਅਖਬਾਰ ਦੀ ਛਪਾਈ ਅਤੇ ਪ੍ਰਕਾਸ਼ਨਾ ਦੀ ਜਿੰਮੇ ਵਾਰੀ ਬਾਖੂਬੀ ਨਿਭਾਈ।

ਸਤਿਗੁਰੂ ਜੀ ਨੇ ਬਹੁਤ ਸਮਾਂ ਪਹਿਲਾਂ 1976 ਵਿਚ ਭੁਰਜੀ ਜੀ ਦੇ ਹੁਨਰ ਨੂੰ ਪਛਾਣਦਿਆਂ ਵਿਚਾਰ ਪ੍ਰਗਟ ਕੀਤਾ ਕਿ ਭੁਰਜੀ ਨੂੰ ਅਮਰੀਕਾ ਸੈਟ ਕਰਨਾ ਹੈ। 1986 ਵਿਚ ਮੁੜ ਬਚਨ ਕੀਤਾ, "ਭੁਰਜੀ ਤੈਨੂੰ ਅਮਰੀਕਾ ਭੇਜਣਾ ਹੈ।" ਪਰ ਭੁਰਜੀ ਜੀ ਦਿੱਲੀ ਵਿਚ ਬਹੁਤ ਮਹੱਤਵਪੂਰਨ ਕਾਰਜਾਂ ਵਿਚ ਵਿਅਸਤ ਚਲ ਰਹੇ ਸਨ। ਆਖਰ ਸਤਿਗੁਰੂ ਜੀ ਦਾ ਹੁਕਮ ਹੋਣ 'ਤੇ 1997 ਵਿਚ ਅਮਰੀਕਾ (ਮਿਲਵਾਕੀ) ਵਿਖੇ ਨਿਰਧਾਰਤ ਵਰਲਡ ਪੰਜਾਬੀ ਕਾਨਫਰੰਸ ਦੇ ਪ੍ਰਬੰਧਕ ਵਜੋਂ ਲਿਟਰੇਚਰ ਦੀ ਸੇਵਾ ਨਿਭਾਉਂਦਿਆਂ ਅਮਰੀਕਾ ਜਾ ਸੈਟ ਹੋਏ। ਸਮਾਂ ਪਾ ਕੇ ਸਤਿਗੁਰੂ ਜੀ ਨੇ ਸ੍ਰੀਮਤੀ ਭੁਰਜੀ ਅਤੇ ਛੋਟੇ ਬੱਚਿਆਂ ਦੇ ਵੀਜ਼ਿਆਂ ਅਤੇ ਟਿਕਟਾਂ ਦਾ ਇੰਤਜਾਮ ਕਰਕੇ ਉਨ੍ਹਾਂ ਨੂੰ ਵੀ ਅਮਰੀਕਾ ਭਿਜਵਾ ਦਿੱਤਾ। ਅਮਰੀਕਾ ਵਿਖੇ ਕਈ ਇਕ ਆਰਗੇਨਾਈਜੇਸ਼ਨਜ਼, ਮਹੱਤਵਪੂਰਨ ਵਿਅਕਤੀਆਂ ਅਤੇ ਅਮਰੀਕਨ ਸਰਕਾਰ ਦੇ ਉਚ ਅਧਿਕਾਰੀਆਂ ਨਾਲ ਅਜਿਹੇ ਤਾਲਮੇਲ ਬਣਾਏ ਕਿ ਆਪ ਉਥੇ ਇਕ ਵਿਅਕਤੀ ਵਿਸ਼ੇਸ਼ ਵਜੋਂ ਜਾਣੇ ਜਾਂਦੇ ਹਨ।

ਭਾਵੇਂ ਸਰਬਤ ਭੁਰਜੀ ਪਰਵਾਰ ਨਾਮਧਾਰੀ ਸਿੱਖ ਫਾਉਂਡੇਸ਼ਨ ਦੇ ਮਹੱਤਵਪੂਰਨ ਕਾਰਜਾਂ ਵਿਚ ਅਹਿਮ ਭੂਮਿਕਾ ਨਿਭਾ ਰਿਹਾ ਹੈ ਪਰ ਭੁਰਜੀ ਜੀ ਦੇ ਸਪੁੱਤਰ ਗੁਰਪ੍ਰੀਤ ਸਿੰਘ (ਲਾਲ ਜੀ) ਦੀ ਸਪੁੱਤਰੀ ਗੁਰਦੇਵ ਕੌਰ ਦਾ ਉਤਸ਼ਾਹ ਵੀ ਵਰਣਨਯੋਗ ਹੈ। ਇਹ ਬੱਚੀ ਅਮਰੀਕਾ ਵਿਚ ਵਲੰਟੀਅਰ ਸਰਵਿਸਿਜ ਵਿਚ ਸਾਲ 2014, 2015 ਅਤੇ 2016 ਦਾ ਗੋਲਡ ਮੈਡਲ ਐਵਾਰਡ ਪ੍ਰਾਪਤ ਕਰ ਚੁੱਕੀ ਹੈ। ਇਹ ਐਵਾਰਡ ਅਮਰੀਕਾ 'ਚ ਰਹਿੰਦੇ ਭਾਰਤੀ ਬੱਚੇ ਦੀ ਉਪਲਬਧੀ ਵਜੋਂ ਦਿੱਤਾ ਜਾਂਦਾ ਹੈ। ਇਹ ਐਵਾਰਡ ਅਮਰੀਕਨ ਪ੍ਰੈਜੀਡੈਂਸੀਅਲ ਐਵਾਰਡ ਵਾਈਟ ਹਾਊਸ 'ਚ ਦਿੱਤਾ ਜਾਂਦਾ ਹੈ। ਇਸ ਵਾਰ ਮਾਨਯੋਗ ਸ੍ਰੀ ਬਰਾਕ ਓਬਾਮਾ ਜੀ ਦੇ ਹਸਤਾਖਰ ਵਾਲਾ ਪ੍ਰਸ਼ੰਸਾ ਪੱਤਰ (Appreciation Letter) ਵੀ ਪ੍ਰਾਪਤ ਹੋਇਆ ਹੈ।

## ਮਾਤਾ ਚੰਦ ਕੌਰ ਕਤਲ ਕੇਸ ਸਮੇਤ ਤਿੰਨ ਮਾਮਲਿਆਂ ਦੀ ਜਾਂਚ ਸੀਬੀਆਈ ਨੂੰ ਸੌਂਪੀ

ਪੰਜਾਬ ਸਰਕਾਰ ਨੇ ਨਾਮਧਾਰੀ ਸੰਪਰਦਾ ਨਾਲ ਸਬੰਧਤ ਮਾਤਾ ਚੰਦ ਕੌਰ ਜੀ ਕਤਲ ਕੇਸ ਸਮੇਤ ਤਿੰਨ ਵੱਡੇ ਅਪਰਾਧਿਕ ਮਾਮਲੇ ਸੀਬੀਆਈ ਨੂੰ ਸੌਂਪ ਦਿੱਤੇ ਹਨ। ਸੂਤਰਾਂ ਅਨੁਸਾਰ ਗ੍ਰਹਿ ਵਿਭਾਗ ਵੱਲੋਂ ਇਸ ਸਬੰਧੀ 11 ਸਤੰਬਰ ਨੂੰ ਨੋਟੀਫਿਕੇਸ਼ਨ ਜਾਰੀ ਕੀਤਾ ਜਾ ਚੁੱਕਾ ਹੈ। ਸੂਬਾ ਸਰਕਾਰ ਨੇ ਜਿਹੜੇ ਦੋ ਹੋਰ ਮਾਮਲੇ ਸੀਬੀਆਈ ਦੇ ਸਪੁਰਦ ਕੀਤੇ, ਉਨ੍ਹਾਂ ਵਿਚ ਲੁਧਿਆਣਾ ਦੇ ਹੀ ਕੂੰਮ ਕਲਾਂ ਖੇਤਰ 'ਚ ਨਾਮਧਾਰੀ ਸੰਪ੍ਰਦਾਇ ਨਾਲ ਸਬੰਧਤ ਅਵਤਾਰ ਸਿੰਘ ਤਾਰੀ ਦਾ ਕਤਲ ਕੇਸ ਅਤੇ ਜਲੰਧਰ ਦੇ ਮਕਸੂਦਾਂ ਥਾਣੇ ਦੀ ਹਦੂਦ 'ਚ ਹੋਏ ਟਿਫਿਨ ਬੰਬ ਧਮਾਕੇ ਦਾ ਮਾਮਲਾ ਸ਼ਾਮਲ ਹੈ। ਸੂਤਰਾਂ ਅਨੁਸਾਰ ਮਾਤਾ ਚੰਦ ਕੌਰ ਦੇ ਕਤਲ ਸਬੰਧੀ ਸੰਪਰਦਾ ਨਾਲ ਸਬੰਧਤ ਇਕ ਵਿਸ਼ੇਸ਼ ਵਿਅਕਤੀ ਦੁਆਲੇ ਸ਼ੱਕ ਦੀ ਸੂਈ ਘੁੰਮ ਰਹੀ ਹੈ ਤੇ ਪੁਲਿਸ ਇਸ ਵਿਅਕਤੀ ਨੂੰ ਹੱਥ ਪਾਉਣ ਤੋਂ ਕੰਨੀ ਕਤਰਾ ਰਹੀ ਸੀ। ਇਸੇ ਤਰ੍ਹਾਂ ਜਲੰਧਰ ਵਿਚ ਬੰਬ ਧਮਾਕੇ ਅਤੇ ਤਾਰੀ ਕਤਲ ਕੇਸ ਦੀਆਂ ਤਾਰਾਂ ਵੀ ਇਸੇ ਸੰਪ੍ਰਦਾਇ ਨਾਲ ਸਬੰਧਤ ਕੁਝ ਵਿਅਕਤੀਆਂ ਨਾਲ ਜੁੜਦੀ ਹੈ। ਪੁਲਿਸ ਨੇ ਕੁਝ ਦਿਨ ਪਹਿਲਾਂ ਹੀ ਇਨ੍ਹਾਂ ਤਿੰਨਾਂ ਮਾਮਲਿਆਂ ਨੂੰ ਸੀਬੀਆਈ ਹਵਾਲੇ ਕਰਨ ਸਬੰਧਤ ਗ੍ਰਹਿ ਵਿਭਾਗ ਨੂੰ ਲਿਖ ਦਿੱਤਾ ਸੀ। ਗ੍ਰਹਿ ਵਿਭਾਗ ਵਲੋਂ ਦਿੱਲੀ ਸਪੈਸ਼ਲ ਪੁਲਿਸ ਐਸਟੈਬਲਿਸਮੈਂਟ ਐਕਟ 1964 ਦੀ ਧਾਰਾ 6 ਤਹਿਤ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਹੈ। ਇਸ ਤੋਂ ਬਾਅਦ ਕੇਂਦਰ ਸਰਕਾਰ ਕਾਰਵਾਈ ਕਰੇਗੀ।

ਸੂਤਰਾਂ ਦਾ ਦੱਸਣਾ ਹੈ ਕਿ ਪੁਲਿਸ ਵਲੋਂ ਮਾਤਾ ਚੰਦ ਕੌਰ ਕਤਲ ਕੇਸ ਦੀ ਜਾਂਚ ਕੇਂਦਰੀ ਏਜੰਸੀ ਨੂੰ ਸੌਂਪਣ ਸਮੇਂ ਦਲੀਲ ਦਿੱਤੀ ਗਈ ਕਿ ਇਸ ਕਾਂਡ ਨਾਲ ਸਬੰਧਤ ਦੋ ਮੁਲਾਜ਼ਮਾਂ ਦੇ ਪੰਜਾਬ ਤੋਂ ਬਾਹਰ ਹੋਣ ਦਾ ਸ਼ੱਕ ਹੈ। ਇਸ ਲਈ ਪੰਜਾਬ ਪੁਲਿਸ ਸੂਬੇ ਤੋਂ ਬਾਹਰ ਪੜਤਾਲ ਕਰਨ ਵਿਚ ਅਸਮਰਥ ਹੈ। ਇਸੇ ਤਰ੍ਹਾਂ ਅਵਤਾਰ ਸਿੰਘ ਤਾਰੀ ਕਤਲ ਕੇਸ ਸਬੰਧੀ ਦਲੀਲ ਦਿੱਤੀ ਗਈ ਕਿ ਮਾਤਾ ਚੰਦ ਕੌਰ ਅਤੇ ਤਾਰੀ ਕਤਲ ਕੇਸ ਵਿਚ ਇਕੋ ਹਥਿਆਰ ਵਰਤੇ ਹੋਣ ਤੇ ਇਕ ਵਿਅਕਤੀ ਵਲੋਂ ਸਾਜਿਸ਼ ਘੜੇ ਹੋਣ ਦਾ ਸ਼ੱਕ ਹੈ। ਪੁਲਿਸ ਨੇ ਜਲੰਧਰ ਦੇ ਟਿਫਿਨ ਬੰਬ ਕਾਂਡ ਦੀਆਂ ਤਾਰਾਂ ਵੀ ਇਨ੍ਹਾਂ ਕੇਸਾਂ ਨਾਲ ਜੋੜਦਿਆਂ ਤਿੰਨੇ ਕੇਸ ਸੀਬੀਆਈ ਨੂੰ ਸੌਂਪਣ ਦਾ ਫੈਸਲਾ ਕਰ ਲਿਆ ਸੀ। ਟਿਫਿਨ ਬੰਬ ਕਾਂਡ ਵਿਚ ਇਕ ਅਹਿਮ ਵਿਅਕਤੀ ਦਾ ਨਾਂ ਬੋਲਦਾ ਹੈ। ਮਾਤਾ ਚੰਦ ਕੌਰ ਕਤਲ ਕੇਸ ਦਾ ਸੁਰਾਗ ਨਾ ਲਗਣ ਕਾਰਨ ਪੁਲਿਸ ਅਤੇ ਸਰਕਾਰ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਮਾਤਾ ਚੰਦ ਕੌਰ ਦਾ ਕਤਲ ਇਸੇ ਸਾਲ 4 ਅਪ੍ਰੈਲ ਨੂੰ ਹੋਇਆ ਸੀ ਤੇ ਪੁਲਿਸ ਨੇ ਕੂਮ ਕਲਾਂ ਥਾਣੇ ਵਿਚ ਅਣਪਛਾਤੇ ਵਿਅਕਤੀਆਂ ਵਿਰੁੱਧ ਧਾਰਾ 302, 34 ਆਈਪੀਸੀ ਅਤੇ ਆਰਮਜ਼ ਐਕਟ ਅਧੀਨ ਕੇਸ ਦਰਜ਼ ਕੀਤਾ ਸੀ। *(ਪੰਜਾਬੀ ਟ੍ਰਿਬਿਊਨ)*

- ਸੁਰਿੰਦਰ ਕੌਰ ਖਰਲ

# ਭਾਰਤੀ ਸੰਸਕ੍ਰਿਤੀ ਵਿਚ ਗਊ ਦਾ ਸਥਾਨ ਅਤੇ ਸਿੱਖ ਧਰਮ ਦੀ ਪਰੰਪਰਾ

ਗਊ ਨੂੰ ਭਾਰਤੀ ਸੰਸਕ੍ਰਿਤੀ ਦਾ ਮੂਲ ਆਧਾਰ ਸਮਝਿਆ ਜਾਂਦਾ ਹੈ। ਸਾਰੇ ਧਰਮਾਂ 'ਚ ਗਊ ਪ੍ਰਤੀ ਆਸਥਾ ਪ੍ਰਗਟਾਈ ਗਈ ਹੈ। ਵੈਦਿਕ ਧਰਮ 'ਚ ਗਊ ਨੂੰ ਸਰਵ-ਦੇਵਮਈ, ਸਰਵ-ਤੀਰਥ ਮਈ ਅਤੇ ਪਰਮ ਪਵਿੱਤਰ ਕਿਹਾ ਗਿਆ ਹੈ। ਹਿੰਦੂ ਧਰਮ ਦੇ ਚਾਰ ਵੇਦ - ਰਿਗ ਵੇਦ, ਸ਼ਾਮ ਵੇਦ, ਯਜੁਰਵੇਦ ਅਤੇ ਅਥਰਵ ਵੇਦ ਅਤੇ ਉਪਨਿਸ਼ਦਾਂ ਤੇ ਸਿਮ੍ਰਤੀਆਂ ਅਤੇ ਭਾਗਵਤ ਗੀਤਾ ਆਦਿ ਵਿਚ, ਗਊ ਦੀ ਮਹੱਤਤਾ ਬਾਰੇ ਲਿਖਿਆ ਹੋਇਆ ਹੈ। ਰਿਗ ਵੇਦ ਵਿਚ ਰਾਜੇ ਨੂੰ ਹੁਕਮ ਹੈ ਕਿ ਉਹ ਗਊ-ਘਾਤਕਾਂ ਨੂੰ, ਜੋ ਲੋਕਾਂ ਨੂੰ ਦੁੱਧ ਰੂਪੀ ਅੰਮ੍ਰਿਤ ਤੋਂ ਸੱਖਣੇ ਕਰਦੇ ਹਨ, ਦੰਡ ਦੇਵੇ। ਸਾਰੀਆਂ ਇੱਛਾਵਾਂ ਦੀ ਪੂਰਤੀ ਕਰਨ ਲਈ 'ਕਾਮਧੇਨੂ ਗਊ' ਦਾ ਜ਼ਿਕਰ ਵੀ ਹਿੰਦੂ ਗ੍ਰੰਥਾਂ ਵਿਚ ਆਉਂਦਾ ਹੈ।

ਕਿਹਾ ਜਾਂਦਾ ਹੈ ਕਿ ਭਗਵਾਨ ਦੇ ਅਵਤਾਰ ਦਾ ਮੂਲ ਕਾਰਨ ਗਊ ਦੀ ਰੱਖਿਆ ਹੈ। ਸਰਵ ਹਿੱਤਕਾਰੀ ਧਨ ਗਊ ਹੈ। ਗਊ ਵਰਗਾ ਉਪਯੋਗੀ ਪ੍ਰਾਣੀ ਇਕ ਕੁਦਰਤੀ ਜਾਇਦਾਦ ਹੈ। ਭਗਵਾਨ ਸ੍ਰੀ ਕ੍ਰਿਸ਼ਨ ਦੀ ਗੱਲ ਕਰੀਏ ਤਾਂ ਗਊ ਮਾਤਾ ਦੀ ਚਰਚਾ ਸੁਭਾਵਿਕ ਹੈ। ਗਊਆਂ ਦੀ ਰੱਖਿਆ ਕਰਨ ਅਤੇ ਪ੍ਰੇਮ ਨਾਲ ਪਾਲਣ ਕਰਨ ਕਰਕੇ ਹੀ ਭਗਵਾਨ ਸ੍ਰੀ ਕ੍ਰਿਸ਼ਨ ਨੂੰ ਗੋਪਾਲ ਆਖਿਆ ਜਾਂਦਾ ਹੈ।

ਸਿੱਖ ਗੁਰੂਆਂ ਦੇ ਜੀਵਨ ਅਤੇ ਸਿੱਖ ਧਰਮ ਦੀ ਪਰੰਪਰਾ ਵਿਚ ਗਊ ਗਰੀਬ ਦੀ ਰੱਖਿਆ ਦਾ ਵਿਸ਼ੇਸ਼ ਵਰਣਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਰ ਪ੍ਰਕਾਰ ਦੇ ਜੀਵਾਂ ਦੀ ਹਿੰਸਾ ਕਰਨ ਤੋਂ ਮਨ੍ਹਾ ਕੀਤਾ ਅਤੇ ਗਊ ਰੱਖਿਆ ਨੂੰ ਸਿੱਖੀ ਧਰਮ ਦਾ ਇਕ ਖਾਸ ਕਰਤੱਵਯ ਦੱਸਿਆ।

ਮੱਕੇ ਮਦੀਨੇ ਦੀ ਗੋਸ਼ਟ ਸਮੇਂ ਜਦ ਕਾਜੀ ਰੁਕਨਦੀਨ ਨੇ ਗਊ-ਸੂਰ ਦੀ ਮਹੱਤਤਾ ਜਾਣਨੀ ਚਾਹੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ -

ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ।<br>
ਗਊ ਸੂਰ ਨੂੰ ਮਾਰਿਆਂ ਲਗਨ ਬਹੁਤ ਅਜ਼ਾਬ।<br>
ਗਊ ਚੌਧਵਾਂ ਰਤਨ ਹੈ, ਕਾਮਧੇਨ ਤਿਹ ਨਾਮੁ।<br>
ਪੂਜਨ ਸਭ ਅਵਤਾਰ ਤਿਹ ਕਰਕੇ ਮਾਤ ਸਮਾਨ।<br>
ਸ਼ੀਰ ਜਿਨਾਂ ਦਾ ਪੀਵੀਐ ਤਿਸ ਮਾਰਿਆਂ ਬਹੁਤ ਗੁਨਾਹ।

(22 ਜਵਾਬ : ਪੰਨਾ 156 ਕਰਨੀ ਨਾਮਾ)

ਵਰਤਮਾਨ ਯੁਗ 'ਚ ਸਾਰੇ ਮਹਾਪੁਰਸ਼ਾਂ ਦੀ ਇਹੋ ਸੋਚ ਹੈ ਕਿ ਪਿੰਡ-ਪਿੰਡ, ਸ਼ਹਿਰ-ਸ਼ਹਿਰ ਗਊਸ਼ਾਲਾਵਾਂ ਦਾ ਨਿਰਮਾਣ ਕੀਤਾ ਜਾਣਾ ਚਾਹੀਦਾ ਹੈ ਤੇ ਗਊਆਂ ਨੂੰ ਸੜਕਾਂ 'ਤੇ ਭਟਕਣ ਲਈ ਮਜਬੂਰ ਨਹੀਂ ਹੋਣ ਦੇਣਾ ਚਾਹੀਦਾ। ਅੱਜ ਗੁਰੂਆਂ, ਪੀਰਾਂ, ਰਿਸ਼ੀਆਂ-ਮੁਨੀਆਂ ਦੀ ਧਰਤੀ ਭਾਰਤ 'ਚ ਜਗ੍ਹਾ ਜਗ੍ਹਾ ਗਊ ਹੱਤਿਆ ਹੋ ਰਹੀ ਹੈ। ਸਮੁੱਚੀ ਮਨੁੱਖਤਾ ਦੀਆਂ ਭਾਵਨਾਵਾਂ ਦਾ ਸਨਮਾਨ ਕਰਦਿਆਂ ਭਾਰਤ 'ਚ ਗਊ ਹੱਤਿਆ 'ਤੇ ਰੋਕ ਲਗਾਉਣ ਲਈ ਸਖਤ ਕਾਨੂੰਨ ਬਣਾਇਆ ਜਾਣਾ ਚਾਹੀਦਾ ਹੈ। ਸੰਨ 1857 ਦੇ ਜੰਗੇ ਆਜ਼ਾਦੀ ਮੋਰਚੇ ਵਿਚ ਭਾਵੇਂ ਸਾਰੇ ਦੇਸ਼ ਵਿਚ ਹੀ ਆਜ਼ਾਦੀ ਦੀ ਚੰਗਿਆੜੀ ਸੁਲਗ ਰਹੀ ਸੀ, ਫਿਰ ਵੀ ਭਾਂਬੜ ਇੱਥੋਂ ਹੀ ਮੱਚੇ ਸਨ ਕਿ ਸੰਗੀਨਾਂ ਦੇ ਚਲਾਉਣ ਲਈ ਕਾਰਤੂਸਾਂ 'ਤੇ ਗਊ ਤੇ ਸੂਰ ਦੀ ਚਰਬੀ ਲਗੀ ਹੋਈ ਸੀ। ਜਿਸ ਦੇਸ਼ ਵਿਚ ਸਦੀਆਂ ਤੋਂ ਗਊ ਪੂਜਾ ਹੁੰਦੀ ਚਲੀ ਆ ਰਹੀ ਹੈ, ਉਸ ਦੇਸ਼ ਵਿਚ ਗਊਆਂ ਦੇ ਗਲ 'ਤੇ ਛੁਰੀ ਨਹੀਂ ਸਹਾਰੀ ਜਾਣੀ ਚਾਹੀਦੀ।

## ਸਿੱਖ ਧਰਮ ਦੀ ਪਰੰਪਰਾ

ਸਾਰੇ ਗੁਰੂ ਸਾਹਿਬਾਨਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਥਾਪਤ ਕੀਤੇ ਗਊ ਗਰੀਬ ਦੀ ਰੱਖਿਆ ਤੇ ਸੇਵਾ ਦੇ ਅਸੂਲ ਨੂੰ ਨਿਭਾਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਗਊ-ਘਾਤਕ ਮਨੁੱਖ ਨੂੰ ਕੋਹੜੀ ਤੇ ਫਿਟਕਿਆ ਹੋਇਆ ਪਾਪੀ ਪੁਰਸ਼ ਦੱਸਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀ ਲੋਹ, ਤੱਤੇ ਰੇਤੇ ਅਤੇ ਉਬਲਦੀ ਦੇਗ ਦੇ ਕਸ਼ਟ ਸਹੇ ਪਰ ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਹੁਣ ਉਨ੍ਹਾਂ ਨੂੰ ਗਊ ਦੇ ਗਿੱਲੇ ਤੇ ਕੱਚੇ ਚਮੜੇ ਵਿਚ ਮੜ੍ਹਾ ਦਿੱਤੇ ਜਾਣ ਦੀ ਮੁਗਲ ਹਕੂਮਤ ਵਲੋਂ ਵਿਉਂਤ ਬਣ ਰਹੀ ਹੈ ਤਾਂ ਸੱਚੇ ਪਾਤਸ਼ਾਹ ਜੀ ਰਾਵੀ ਵਿਚ ਇਸ਼ਨਾਨ ਕਰਨ ਦੇ ਬਹਾਨੇ, ਦਰਿਆ ਵਿਚ ਅਲੋਪ ਹੋ ਗਏ ਪਰ ਗਊ ਧਰਮ ਦੀ ਪਾਲਣਾ ਨੂੰ ਠੇਸ ਨਾ ਲੱਗਣ ਦਿੱਤੀ।

ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਇਕ ਵਾਰ, ਇਕ ਗਊ ਮਾਰੇ ਜਾਣ ਦੀ ਖਬਰ ਉਸ ਵੇਲੇ ਮਿਲੀ, ਜਦ ਆਪ ਪ੍ਰਸ਼ਾਦਾ ਛਕਣ ਲੱਗੇ ਸਨ। ਆਪ ਜੀ ਨੇ ਪ੍ਰਸ਼ਾਦਾ ਨਹੀਂ ਛਕਿਆ, ਉਸੇ ਵੇਲੇ ਜਾ ਕੇ ਗਊ ਦੇ ਕਾਤਲਾਂ ਨੂੰ ਕਰੜਾ ਡੰਨ ਦਿੱਤਾ ਅਤੇ ਫਿਰ ਵਾਪਸ ਆਏ।

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ, ਗੁਰੂ ਘਰ ਦੇ ਸੱਚੇ ਸੇਵਕ ਬਾਬਾ ਬੁੱਢਾ ਜੀ ਦੇ ਸਸਕਾਰ ਸਮੇਂ ਅਲਾਹਣੀਆਂ ਦਾ ਪਾਠ ਵਿਚੇ ਹੀ ਛੱਡ ਕੇ ਤੁਰਕਾਂ ਤੋਂ ਗਊ ਕਤਲ ਹੁੰਦੀ ਜਾ ਛੁਡਾਈ। ਸਿੱਖਾਂ ਦੇ ਪੁੱਛਣ 'ਤੇ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਪਾਠ ਜਾਂ ਸਸਕਾਰ ਦੇ ਪੁੰਨ ਨਾਲੋਂ ਗਊ ਦਾ ਮਾਰਿਆ ਜਾਣਾ ਵੱਡਾ ਪਾਪ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੈਣਾਂ ਦੇਵੀ ਦੀ ਪਹਾੜੀ 'ਤੇ ਹਵਨ ਕਰਨ ਉਪਰੰਤ ਸ਼ਕਤੀ ਤੋਂ ਤੁਰਕਾਂ ਦਾ ਨਾਸ਼ ਕਰਨ ਦੀ ਆਗਿਆ ਇਸ ਕਰਕੇ ਮੰਗੀ ਸੀ ਕਿਉਂਕਿ ਤੁਰਕ ਗਊ ਘਾਤਕ ਸਨ ਅਤੇ ਸ੍ਰੀ ਦਸ਼ਮੇਸ਼ ਜੀ ਗਊ ਰੱਖਿਅਕ ਸਨ। ਦੁਸ਼ਟ ਦਮਨ ਸਾਹਿਬ ਸ੍ਰੀ ਗੁਰੂ ਦਸਮ ਪਾਤਸ਼ਾਹ ਜੀ ਆਪਣੀ ਬਾਣੀ ਵਿਚ ਅਕਾਲ ਪੁਰਖ ਅੱਗੇ ਸਾਰੀ ਪ੍ਰਿਥਵੀ ਤੋਂ ਗਊ ਘਾਤ ਖਤਮ ਕਰਨ ਲਈ ਬੇਨਤੀ ਕਰਦੇ ਹੋਏ ਇਸ ਪ੍ਰਕਾਰ ਅਰਦਾਸ ਕਰਦੇ ਹਨ :

''ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।<br>
ਗਊ-ਘਾਤ ਕਾ ਦੋਖ ਜਗ ਸਿਉਂ ਮਿਟਾਊਂ।'' (ਛੰਦ ਪੰਜਵਾਂ)<br>
''ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।<br>
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।'' (ਛੰਦ ਪੰਜਵਾਂ)<br>
''ਯਹੀ ਬੇਨਤੀ ਖਾਸ ਹਮਰੀ ਸੁਣੀਜੈ।<br>
ਅਸੁਰ ਮਾਰ ਕਰ ਰੱਛਾ ਗਊਅਨ ਕਰੀਜੈ।''

(ਉਗ੍ਰਦੰਤੀ ਸ੍ਰੀ ਮੁਖਵਾਕ ਪਾ: 10)

ਜਦੋਂ ਆਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਮੁਗਲ ਬਾਦਸ਼ਾਹ ਔਰੰਗਜ਼ੇਬ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਘੇਰਾ ਪਾਇਆ ਹੋਇਆ ਸੀ। ਸਿੱਖਾਂ ਅਤੇ ਮਾਤਾ ਜੀ ਦੇ ਕਹਿਣ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਨਹੀਂ ਸੀ ਛੱਡਿਆ। ਦੁਸ਼ਮਣ ਪਹਾੜੀ ਰਾਜੇ ਚਾਹੁੰਦੇ ਸਨ ਕਿ ਕਿਵੇਂ ਨਾ ਕਿਵੇਂ ਗੁਰੂ ਜੀ ਬਾਹਰ ਨਿਕਲਣ। ਰਾਜਿਆਂ ਨੇ ਚਾਲ ਚਲੀ, ਆਟੇ ਦੀ ਗਊ ਬਣਾ ਕੇ ਕਿਲ੍ਹੇ ਦੇ ਦਰਵਾਜੇ ਅੱਗੇ ਲਿਆ ਧਰੀ ਅਤੇ ਗਊ ਦਾ ਵਾਸਤਾ ਪਾ ਕੇ ਗੁਰੂ ਜੀ ਨੂੰ ਬਾਹਰ ਨਿਕਲਣ ਲਈ ਮਜਬੂਰ ਕਰ ਦਿੱਤਾ। ਦੁਸ਼ਮਣਾਂ ਦੀ ਕਪਟ ਨੀਤੀ ਜਾਣਦਿਆਂ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਗਊ ਦੀ ਆਣ ਬਦਲੇ ਆਪਣਾ ਸਰਬੰਸ ਵਾਰ ਦਿੱਤਾ। ਦਸਮ ਪਾਤਸ਼ਾਹ ਜੀ ਨੇ ਉਨ੍ਹਾਂ ਦੀ ਝੂਠੀ ਗਊ ਦੀ ਕਸਮ 'ਤੇ ਇਤਰਾਜ ਕਰਕੇ ਆਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦਿੱਤਾ ਤਾਂ ਪਹਾੜੀ ਰਾਜਿਆਂ ਨੇ ਝੂਠੀ ਕਸਮ ਦਾ ਤਿਆਗ ਕਰਕੇ ਗੁਰੂ ਜੀ ਦੀਆਂ ਫੌਜਾਂ 'ਤੇ ਹਮਲਾ ਕਰ ਦਿੱਤਾ ਸੀ। 'ਸੂਰਜ

ਪ੍ਰਕਾਸ਼' ਵਿਚ ਇਸਦਾ ਵਰਣਨ ਇਸ ਪ੍ਰਕਾਰ ਕੀਤਾ ਗਿਆ ਹੈ –

''ਆਨ ਗਊ ਸਹਿ ਨ ਸਕੇ ਪ੍ਰਭ,
ਤਤ ਛਿਨ ਕੀਨਸ ਤਯਾਰੀ
ਕੂਚ ਕਰਨ ਕੋ ਬਜਯੋ ਤਮਾਮਾ,
ਸਭ ਕੇ ਸੂਰਤ ਧੁਨ ਡਾਰੀ। (34)
ਹੋਇ ਰੰਕ ਸਮ ਦਈ ਸਪਥ 'ਗਊ'
ਹੈਫ ਫੌਜੁ ਰਾਜ ਸਮਾਜਾ।
ਮਮ ਜੈਸੇ ਛਤ੍ਰੀ ਨਹੀ ਮਾਨੈ,
ਤੇ ਭੀ ਨੀਕ ਨ ਕਾਜਾ। (43)
ਜੇ ਹਮ ਧੇਨ ਸੱਪਥ ਨਹਿ ਮਾਨੈ,
ਆਨ ਕੌਨ ਤਬ ਮਾਨੇ।
ਦਯਾ ਸਿੰਘ ਦਿਤ ਸਮਝ ਵਿਚਾਰਹੁ
ਰਿਪ ਜੀਵਤ ਹਤ ਜਾਨੇ। (45)

– ਗੁਰ ਪ੍ਰਤਾਪ ਸੂਰਜ 234 ਅੱਸੂ 37

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਲਿਖਿਆ ਹੈ –

''ਗਾਂਈ ਰੰਗ ਬਰੰਗ ਬਹੁ ਦੁਧ ਉਜਲ ਵਰਨਾ।
ਦੁਧੋਂ ਦਹੀਂ ਜਮਾਈਏ ਕਰ ਨਿਹਚਲ ਧਰਨਾ।
ਦਹੀਂ ਵਿਲੋਇ ਅਲੋਏ ਕੇਛਾਹ ਮਖਨ ਕਰਨਾ।
ਮਖਨ ਤਾਏ ਔਟਾਏਕੇ ਘਿਓ ਨਿਰਮਲ ਕਰਨਾ।
ਘਿਓ ਤੇ ਹੋਵਤ ਹੋਮ ਜੱਗ ਸਭ ਕਾਰਜ ਸਰਨਾ।''

ਇਤਿਹਾਸ ਅਨੁਸਾਰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਵਾਜੇ ਬਾਬਾ ਬੰਦਾ ਬਹਾਦਰ ਦੁਸ਼ਟਾਂ ਦਾ ਸੰਘਾਰ ਕਰਨ ਪੰਜਾਬ ਆਏ ਤਾਂ ਉਹ ਜਿਸ ਵੀ ਜ਼ਾਲਮ ਨਵਾਬ ਨੂੰ ਮਾਰ ਕੇ ਉਸ ਦੇ ਇਲਾਕੇ 'ਤੇ ਕਬਜਾ ਕਰਦੇ ਤਾਂ ਸ੍ਰੀ ਦਸ਼ਮੇਸ਼ ਜੀ ਦੇ ਸਿੱਧਾਂਤ ਅਨੁਸਾਰ ਸਭ ਤੋਂ ਪਹਿਲਾਂ ਉਥੇ ਗਊ ਹੱਤਿਆ ਬੰਦ ਕਰਵਾਉਂਦੇ ਸਨ। ਬੰਦਾ ਬਹਾਦਰ ਨੇ ਸਮੁੱਚੇ ਪੰਜਾਬ 'ਤੇ ਖਾਲਸਾਈ ਝੰਡਾ ਝੁਲਾ ਦਿੱਤਾ ਅਤੇ ਕੁਝ ਸਮੇਂ ਲਈ ਪੰਜਾਬ ਵਿਚੋਂ ਮੁਗਲ ਰਾਜ ਪੂਰੀ ਤਰ੍ਹਾਂ ਖਤਮ ਕਰ ਦਿੱਤਾ। ਉਪਰੰਤ ਪੰਜਾਬ ਵਿਚ ਸਿੱਖ ਮਿਸਲਾਂ ਦਾ ਰਾਜ ਸਥਾਪਤ ਹੋ ਗਿਆ। ਸਿੱਖ ਮਿਸਆਂ ਦੇ ਰਾਜ ਤੋਂ ਬਾਅਦ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਦੇਖ ਰੇਖ ਹੇਠ ਖਾਲਸਾ ਰਾਜ ਕਾਇਮ ਹੋਇਆ ਜਿਸ ਨੇ ਵਿਦੇਸ਼ੀ ਧਾੜਵੀਆਂ ਅਤੇ ਹਮਲਾਵਰਾਂ ਨੂੰ ਦੱਰਾ ਖੈਬਰ ਵਲੋਂ ਆਉਣ ਲਈ ਉਨ੍ਹਾਂ ਦਾ ਰਸਤਾ ਹਮੇਸ਼ਾਂ ਲਈ ਬੰਦ ਕਰ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਸਾਰੇ ਪੰਜਾਬ ਵਿਚ ਗਊ-ਹੱਤਿਆ ਉਤੇ ਸਖਤ ਪਾਬੰਦੀ ਤੋਂ ਇਲਾਵਾ ਇਹ ਵੀ ਹੁਕਮ ਜਾਰੀ ਸੀ ਕਿ ਪੰਜਾਬ ਦੇ ਰਸਤੇ ਏਧਰ ਉਧਰ ਜਾਂਦਾ ਕੋਈ ਸੈਲਾਨੀ ਜਾਂ ਹੁਕਮਰਾਨ ਗਊ ਮਾਸ ਦਾ ਪ੍ਰਯੋਗ ਕਿਸੇ ਵੀ ਹਾਲਤ ਵਿਚ ਨਾ ਕਰੇ। ਇਨ੍ਹਾਂ ਹੁਕਮਾਂ ਉਤੇ ਸਖਤੀ ਨਾਲ ਅਮਲ ਕਰਵਾਇਆ ਜਾਂਦਾ ਸੀ। ਇਸ ਰਾਜ ਵਿਚ ਗਊ ਮਾਰਨ ਵਾਲੇ ਨੂੰ ਮੌਤ ਦੀ ਸਜਾ ਦਾ ਸਿੱਧਾ ਹੁਕਮ ਸੀ। ਇਸ ਬਾਰੇ ਜੇ. ਡਬਲਿਊ. ਮੈਕਨਬ ਕਮਿਸ਼ਨਰ ਅੰਬਾਲਾ 9 ਫਰਵਰੀ 1872 ਈ. ਨੂੰ ਟਾਈਮਜ਼ ਅਖਬਾਰ ਨੂੰ ਲਿਖਦਾ ਹੈ। ਜਿਸਦਾ ਪੰਜਾਬੀ ਅਨੁਵਾਦ ਹੈ :

''ਤੁਹਾਡੇ ਪਾਠਕ ਇਹ ਜਾਣਦੇ ਹੋਣਗੇ ਕਿ ਸਿੱਖ ਜੋ ਹਿੰਦੂਆਂ ਵਿਚੋਂ ਹੀ ਹਨ ਅਤੇ ਸਾਰੇ ਹਿੰਦੂ ਗਊ ਮਾਰਨ ਵਾਲਿਆਂ ਤੋਂ ਬੜੀ ਘਿਰਣਾ ਕਰਦੇ ਹਨ। ਸਿੱਖ ਰਾਜ ਸਮੇਂ ਗਊ ਮਾਰਨ ਵਾਲੇ ਨੂੰ ਮੌਤ ਦੀ ਸਜ਼ਾ ਦਾ ਹੁਕਮ ਸੀ।''

ਮਹਾਰਾਜਾ ਰਣਜੀਤ ਸਿੰਘ ਸੰਨ 1839 ਈ. ਵਿਚ ਸਵਰਗਵਾਸ ਹੋ ਗਏ। ਸਿੱਖ ਸਰਦਾਰਾਂ ਅਤੇ ਡੋਗਰੇ ਹਾਕਮਾਂ ਦੀਆਂ ਗੱਦਾਰੀਆਂ ਕਾਰਨ ਸਿੱਖ ਰਾਜ ਦਾ ਪਤਨ ਹੋ ਗਿਆ। ਦਸ ਸਾਲ ਬਾਅਦ ਹੀ ਸਮੁੱਚਾ ਖਾਲਸਾ ਰਾਜ ਅੰਗਰੇਜ਼ ਹਾਕਮਾਂ ਕੋਲ ਚਲਾ ਗਿਆ ਅਤੇ ਲਾਹੌਰ ਦੇ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਦੀ ਥਾਂ ਯੂਨੀਅਨ ਜੈਕ ਝੂਲਣ ਲੱਗਾ।

### ਅੰਗਰੇਜ਼ਾਂ ਦੇ ਰਾਜ ਸਮੇਂ

ਅੰਗਰੇਜ਼ ਹਾਕਮ ਭਲੀਭਾਂਤ ਜਾਣਦੇ ਸਨ ਕਿ ਭਾਰਤ ਦੇ ਹਿੰਦੂ ਸਿੱਖ ਲੋਕ ਗਊ ਹੱਤਿਆ ਦੇ ਵਿਰੁੱਧ ਹਨ, ਇਸ ਲਈ 25 ਮਾਰਚ 1847 ਨੂੰ ਲਾਹੌਰ ਦੇ ਰੈਜ਼ੀਡੈਂਟ ਸਰ ਹੈਨਰੀ ਐਮ. ਲਾਰੰਸ ਨੇ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਤਾਂਬੇ ਦੀ ਪਲੇਟ 'ਤੇ ਹੇਠ ਲਿਖੇ ਸ਼ਬਦ ਲਿਖਵਾ ਕੇ ਬੋਰਡ ਟੰਗਵਾ ਦਿੱਤਾ ਸੀ –

"Kine are not to be killed at Amritsar"

20 ਮਾਰਚ 1849 ਈ. ਨੂੰ ਲਾਰਡ ਡਲਹੌਜੀ ਨੇ ਇਕ ਤਰ੍ਹਾਂ ਨਾਲ ਪੰਜਾਬ ਨੂੰ ਬਰਤਾਨਵੀ ਸਾਮਰਾਜ ਵਿਚ ਹੀ ਮਿਲਾ ਲਿਆ। ਸਿੱਖ ਪਲਟਨਾਂ ਤੋੜ ਦਿੱਤੀਆਂ ਗਈਆਂ। ਪੰਜਾਬ ਅੰਗਰੇਜ਼ਾਂ ਦਾ ਗੁਲਾਮ ਹੋ ਗਿਆ। ਜਦੋਂ ਅੰਗਰੇਜ਼ ਹਾਕਮ ਪੂਰੀ ਤਰ੍ਹਾਂ ਪੰਜਾਬ 'ਤੇ ਕਾਬਜ ਹੋ ਗਏ ਅਤੇ ਸਿਰਕੱਢ ਪੰਜਾਬੀ ਸਰਦਾਰ, ਜਿੰਮੀਦਾਰ ਅਤੇ ਗੁਰਦੁਆਰਿਆਂ ਦੇ ਮਹੰਤ ਅੰਗਰੇਜ਼ਾਂ ਦੇ ਗੁਣ ਗਾਉਣ ਲੱਗੇ ਤਾਂ ਅੰਗਰੇਜ਼ ਹਾਕਮਾਂ ਨੇ ਆਪਣਾ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ।

ਲੋਕਾਂ ਦਾ ਧਿਆਨ ਆਪਣੀ ਜ਼ਿਆਦਤੀ ਦੀ ਥਾਂ ਹੋਰ ਪਾਸੇ ਕਰਨ ਲਈ ਅੰਗਰੇਜ਼ਾਂ ਨੇ ਹਿੰਦੂ, ਸਿੱਖ ਅਤੇ ਮੁਸਲਮਾਨਾਂ ਨੂੰ ਪਾੜਨ ਦੀ ਵਿਉਂਤ ਘੜੀ। ਪੰਜਾਬ ਦੇ ਪ੍ਰਸ਼ਾਸਨਕ ਬੋਰਡ ਨੇ ਆਪਣੀ ਚਿੱਠੀ ਨੰਬਰ 2 ਅਨੁਸਾਰ 3 ਮਈ 1849 ਈ. ਨੂੰ ਪੰਜਾਬ ਵਿਚ ਗਊ ਮਾਸ ਖਾਣ ਅਤੇ ਗਊ ਬਧ ਕਰਨ ਦੀ ਖੁਲ੍ਹ ਦੇ ਦਿੱਤੀ। ਇਹ ਹੁਕਮ ਜਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਰਾਹੀਂ ਲੋਕਾਂ ਤੱਕ ਪਹੁੰਚਾਇਆ ਗਿਆ। ਪਰ ਨਾਲ ਹੀ ਇਹ ਹਦਾਇਤ ਕੀਤੀ ਗਈ ਕਿ ਬੁੱਚੜਖਾਨੇ ਸ਼ਹਿਰਾਂ ਤੋਂ ਬਾਹਰ ਖੋਲ੍ਹੇ ਜਾਣ।

20 ਮਈ 1849 ਨੂੰ ਇਕ ਹੋਰ ਗਸ਼ਤੀ ਚਿੱਠੀ ਰਾਹੀਂ ਗਵਰਨਰ ਜਨਰਲ ਨੇ ਇਕ ਸਰਕਾਰੀ ਫਰਮਾਨ ਜਾਰੀ ਕੀਤਾ :

"No one should be allowed to interfere with the practice, by his neighbour of customs that neighbour's religion permits"

''ਕਿਸੇ ਵਿਅਕਤੀ ਨੂੰ ਆਪਣੇ ਗੁਆਂਢੀ ਦੀ ਧਾਰਮਕ ਮਰਿਆਦਾ, ਰਹੁ-ਰੀਤਾਂ ਅਤੇ ਜੀਵਨ ਢੰਗ ਵਿਚ ਰੁਕਾਵਟ ਪਾਉਣ ਜਾਂ ਦਖਲ ਅੰਦਾਜ਼ੀ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਵੇਗੀ।''

ਬਰਤਾਨਵੀ ਹਾਕਮਾਂ ਨੇ ਇਹ ਆਖ ਕੇ ਕਿ ਹਰ ਕਿਸੇ ਨੂੰ ਆਪਣੇ ਧਰਮ ਵਿਚ ਰਹਿਣ ਦੀ ਖੁਲ੍ਹ ਹੈ, ਸਾਰੇ ਪੰਜਾਬ ਵਿਚ ਬੁੱਚੜਖਾਨੇ ਖੋਲ੍ਹਣ ਦੀ ਇਜਾਜ਼ਤ ਦੇ ਦਿੱਤੀ। ਮੁਸਲਮਾਨ ਅਤੇ ਈਸਾਈਆਂ ਨੂੰ ਗਊ-ਬਧ ਦੀ ਪੂਰੀ ਆਜ਼ਾਦੀ ਹੋ ਗਈ।

ਅੰਗਰੇਜ਼ ਆਪ ਗਾਂ ਦਾ ਮਾਸ ਖਾਂਦੇ ਸਨ, ਇਸ ਲਈ ਉਨ੍ਹਾਂ ਨੇ ਮੁਸਲਮਾਨਾਂ ਨੂੰ ਹੱਲਾਸ਼ੇਰੀ ਦੇਕੇ ਉਕਸਾਇਆ ਅਤੇ ਥਾਂ ਥਾਂ 'ਤੇ ਬੁੱਚੜਖਾਨੇ ਖੋਲ੍ਹਣ ਦੀ ਖੁਲ੍ਹ ਦੇ ਦਿੱਤੀ। ਅੰਮ੍ਰਿਤਸਰ, ਰਾਏਕੋਟ ਤੇ ਮਲੇਰਕੋਟਲਾ ਵਿਖੇ ਖੋਲ੍ਹੇ ਗਏ ਬੁੱਚੜਖਾਨਿਆਂ ਦਾ ਮੁੱਖ ਮੰਤਵ ਸੀ – ਗਊ ਹੱਤਿਆ ਦੁਆਰਾ ਹਿੰਦੂਆਂ ਅਤੇ ਸਿੱਖਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਠੇਸ ਪਹੁੰਚਾ ਕੇ ਉਨ੍ਹਾਂ ਨੂੰ ਗੁਲਾਮੀ ਦਾ ਅਹਿਸਾਸ ਕਰਾਉਣਾ। ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਘੰਟਾ ਘਰ ਵਾਲੇ ਪਾਸੇ, ਰਾਏਕੋਟ ਵਿਖੇ ਦਸਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਦੇ ਨੇੜੇ, ਬੁੱਚੜਖਾਨੇ ਖੋਲ੍ਹੇ ਗਏ। ਗਊ-ਬਧ ਕਰਕੇ ਗਊ ਮਾਸ ਵੇਚਿਆ ਹੀ ਨਹੀਂ ਜਾਣ ਲੱਗਾ ਸਗੋਂ ਹਿੰਦੂਆਂ ਅਤੇ ਸਿੱਖਾਂ ਦੇ ਪੂਜਨੀਕ ਧਾਰਮਕ ਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਤੋਂ ਇਹ ਸਹਿਣ ਨਹੀਂ

ਹੋਇਆ। ਬੁੱਚੜਖਾਨਿਆਂ 'ਤੇ ਹਮਲਾ ਕਰਕੇ ਗਊਆਂ ਨੂੰ ਆਜ਼ਾਦ ਕਰਵਾ ਕੇ, ਨਾਮਧਾਰੀਆਂ ਨੇ ਅੰਗਰੇਜ਼ਾਂ ਨਾਲ ਸਿੱਧੀ ਟੱਕਰ ਲਈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰਾਜਸੀ, ਸਮਾਜਕ ਅਤੇ ਧਾਰਮਕ ਪ੍ਰੋਗਰਾਮ ਵਿਚ ਗਊ ਹੱਤਿਆ ਦਾ ਮਸਲਾ ਵੀ ਸ਼ਾਮਲ ਸੀ। ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ੀ ਰਾਜ ਦੀ ਦਹਿਸ਼ਤ ਦੀ ਪਰਵਾਹ ਨਾ ਕਰਦਿਆਂ ਧਰਮ ਯੁੱਧ ਲਈ ਨਾਮਧਾਰੀਆਂ ਨੂੰ ਸੰਗਠਤ ਕੀਤਾ।

ਸ੍ਰੀ ਸਤਿਗੁਰੂ ਜੀ ਦੀ ਸਰਪ੍ਰਸਤੀ ਹੇਠ ਨਾਮਧਾਰੀ ਸਿੱਖਾਂ ਨੇ ਗਊ ਰੱਖਿਆ ਲਈ ਅਨੇਕ ਕੁਰਬਾਨੀਆਂ ਦਿੱਤੀਆਂ, ਕਸ਼ਟ ਤੇ ਤਸੀਹੇ ਝੱਲੇ ਅਤੇ ਅੰਗਰੇਜ਼ਾਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ, ਸੂਰਬੀਰਤਾ ਅਤੇ ਅਣਖ ਅਜੇ ਜਿੰਦਾ ਹੈ ਅਤੇ ਨਾਮਧਾਰੀ ਉਨਾ ਚਿਰ ਦਮ ਨਹੀਂ ਲੈਣਗੇ, ਜਿੰਨਾ ਚਿਰ ਗਊ ਘਾਤਕਾਂ ਨੂੰ ਕੱਢਕੇ ਦੇਸ਼ ਆਜ਼ਾਦ ਨਹੀਂ ਕਰਵਾ ਲੈਂਦੇ।

ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੇ ਨੇੜੇ ਖੋਲ੍ਹੇ ਬੁੱਚੜਖਾਨਿਆਂ 'ਚੋਂ ਇੱਲਾਂ ਤੇ ਕਾਂ, ਗਊਆਂ ਦੀਆਂ ਛੋਟੀਆਂ ਹੱਡੀਆਂ ਤੇ ਬੋਟੀਆਂ ਚੁੱਕ ਕੇ ਸਰੋਵਰ ਵਿਚ ਸੁੱਟਣ ਲੱਗੇ ਤਾਂ ਇਹ ਅੰਗਰੇਜ਼ ਹਾਕਮਾਂ ਵਲੋਂ ਹਿੰਦੂ ਸਿੱਖਾਂ ਨੂੰ ਇਕ ਵੰਗਾਰ ਸੀ। ਇਕ ਉਦੇਸ਼ ਉਨ੍ਹਾਂ ਦਾ ਇਹ ਵੀ ਸੀ ਕਿ ਜੇ ਕਿਤੇ ਅਜੇ ਵੀ ਅਣਖ ਦਾ ਬੀਜ ਬਚਿਆ ਹੋਵੇ ਜਾਂ ਭੜਕ ਕੇ ਉਗ ਪਵੇ, ਅਸੀਂ ਉਸ ਨੂੰ ਮਸਲ ਦੇਈਏ, ਫਿਰ ਨਿਸਚਿਤ ਹੋ ਕੇ ਰਾਜ ਕਰੀਏ। ਅੰਗਰੇਜ਼ ਹਾਕਮਾਂ ਦੀ ਇਸ ਵੰਗਾਰ ਨੂੰ ਕਬੂਲਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਵਾਜੇ ਨਾਮਧਾਰੀ ਸਿੱਖਾਂ ਨੇ ਸਭ ਤੋਂ ਪਹਿਲਾਂ ਅੰਮ੍ਰਿਤਸਰ ਵਿਖੇ ਬੁੱਚੜਖਾਨੇ 'ਤੇ ਹਮਲਾ ਕਰਕੇ ਗਊਆਂ ਨੂੰ ਆਜ਼ਾਦ ਕਰਾਇਆ। ਬਾਅਦ ਵਿਚ ਆਪ ਅਦਾਲਤ ਵਿਚ ਪੇਸ਼ ਹੋਏ, ਸ਼ਬਦ ਪੜ੍ਹਦਿਆਂ ਸ਼ਹਾਦਤ ਜਾਮ ਪੀਣ ਵਾਸਤੇ ਰਾਮ ਬਾਗ ਬੋਹੜ ਵੱਲ ਕੂਚ ਕੀਤਾ।

ਗਊਆਂ ਨੂੰ ਬੁੱਚੜਖਾਨਿਆਂ ਵਿਚੋਂ ਛੁਡਾਉਣ ਦੇ ਜੁਰਮ ਵਿਚ, ਅੰਗਰੇਜ਼ ਹਕੂਮਤ ਵਲੋਂ ਸੰਨ 1871 ਨੂੰ ਅੰਮ੍ਰਿਤਸਰ ਵਿਖੇ ਚਾਰ, ਰਾਏਕੋਟ ਵਿਖੇ ਤਿੰਨ ਅਤੇ ਲੁਧਿਆਣਾ ਵਿਖੇ ਦੋ ਨਾਮਧਾਰੀ ਸਿੱਖਾਂ ਨੂੰ ਸਿਰਫ ਭਾਰਤੀ ਲੋਕਾਂ ਦੇ ਮਨਾਂ ਵਿਚ ਦਹਿਸ਼ਤ ਪੈਦਾ ਕਰਨ ਲਈ, ਸ਼ਰੇਆਮ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਇਹਨਾਂ ਸਿੱਖਾਂ ਨੇ ਮੂੰਹ ਨਹੀਂ ਢਕਿਆ, ਟੋਪ ਨਹੀਂ ਪਾਇਆ। ਇਸ਼ਨਾਨ ਕਰ ਅਰਦਾਸ ਕੀਤੀ, ਜਿੱਤ ਦਾ ਜੈਕਾਰਾ ਗਜਾਇਆ। ਫਾਂਸੀ ਦੇ ਰੇਸ਼ਮੀ ਫੰਦੇ ਆਪ ਆਪਣੇ ਗਲਾਂ 'ਚ ਪਾਏ ਤੇ ਸ਼ਹੀਦ ਹੋ ਗਏ। ਅੰਮ੍ਰਿਤਸਰ ਸਾਕੇ ਵਿਚ ਸ਼ਾਮਲ ਭਗੌੜਾ ਹੋਏ ਸੰਤ ਝੰਡਾ ਸਿੰਘ ਨੂੰ ਅੰਗਰੇਜ਼ ਹਾਕਮਾਂ ਨੇ ਸੰਨ 1873 ਵਿਚ ਫੜ ਕੇ ਫਾਂਸੀ ਦੇ ਕੇ ਸ਼ਹੀਦ ਕਰ ਦਿਤਾ।

ਮਲੇਰਕੋਟਾ ਵਿਖੇ 17-18 ਜਨਵਰੀ 1872 (6-7 ਮਾਘ, ਸੰਮਤ 1928) ਨੂੰ ਇਸੇ ਦੋਸ਼ ਅਧੀਨ ਬਿਨਾਂ ਮੁਕਦਮਾ ਚਲਾਏ 66 ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। 17 ਜਨਵਰੀ 1872 ਨੂੰ ਮਲੇਰਕੋਟਲਾ ਦੇ ਰੱਕੜ ਵਿਚ ਸੱਤ ਤੋਪਾਂ ਸੱਤ ਵਾਰ ਚਲੀਆਂ ਅਤੇ 49 ਸਿੱਖ ਨੱਸ ਨੱਸ ਕੇ ਆਪ ਤੋਪਾਂ ਅੱਗੇ ਆ ਕੇ, ਦੇਸ਼ ਦੀ ਆਜ਼ਾਦੀ ਲਈ ਆਪਣੇ ਸਰੀਰ ਦਾ ਤੂੰਬਾ-ਤੂੰਬਾ ਉਡਵਾ ਕੇ ਸ਼ਹੀਦ ਹੋ ਗਏ। 50ਵਾਂ ਸ਼ਹੀਦ ਹੋਇਆ ਸਿੱਖ ਇਕ 12 ਸਾਲ ਦਾ ਬਾਲਕ ਬਿਸ਼ਨ ਸਿੰਘ ਸੀ। ਇਸ ਨੂੰ ਤਲਵਾਰ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ ਸੀ ਕਿਉਂਕਿ ਇਸ ਨੇ ਗੁੱਸੇ ਵਿਚ ਅੰਗਰੇਜ਼ ਅਫਸਰ ਕਾਵਨ ਦੀ ਦਾੜ੍ਹੀ ਨੂੰ ਜਾ ਹੱਥ ਪਾਇਆ ਸੀ। ਕਾਵਨ ਨੇ ਇਸ ਨੂੰ ਆਖਿਆ ਸੀ ਕਿ ਤੂੰ ਕਹਿ ਦੇ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ, ਤੇਰੀ ਜਾਨ ਬਖਸ਼ ਦਿਆਂਗੇ। ਬਾਕੀ ਦੇ 16 ਸਿੱਖਾਂ ਨੂੰ 18 ਜਨਵਰੀ 1872 ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ। ਅੰਗਰੇਜ਼ਾਂ ਨੇ ਨਾਮਧਾਰੀ ਸਿੱਖਾਂ ਨੂੰ ਅਨੇਕ ਪ੍ਰਕਾਰ ਦੇ ਤਸੀਹੇ ਦੇ ਕੇ, ਸਮੁੰਦਰਾਂ 'ਚ ਡੋਬ ਕੇ, ਕਾਲੇ ਪਾਣੀ ਕੈਦ ਕਰਕੇ ਅਤੇ ਹੋਰ ਕਈ ਪ੍ਰਕਾਰ ਨਾਲ ਸ਼ਹੀਦ ਕੀਤਾ।

ਅੰਗਰੇਜ਼ ਹਾਕਮ ਸੋਚਦੇ ਸਨ ਕਿ ਇਹਨਾਂ ਕੂਕਿਆਂ ਨੂੰ ਸ਼ਰੇਆਮ ਫਾਂਸੀਆਂ 'ਤੇ ਚੜ੍ਹਾਉਣ, ਤੋਪਾਂ ਨਾਲ ਉਡਾਉਣ ਨਾਲ, ਲੋਕਾਂ ਵਿਚ ਸਹਿਮ ਛਾ ਜਾਏਗਾ। ਫਿਰ ਕੋਈ ਸਾਡੇ ਵਿਰੁੱਧ ਉਚੀ ਸਾਹ ਵੀ ਨਹੀਂ ਲਵੇਗਾ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਅੰਦਰੋਂ ਮੌਤ ਦਾ ਡਰ ਖਤਮ ਕਰਕੇ ਸੂਰਬੀਰਤਾ ਅਤੇ ਕੁਰਬਾਨੀ ਦਾ ਜਜ਼ਬਾ ਭਰ ਦਿੱਤਾ ਸੀ। ਕੂਕਿਆਂ ਦੀ ਇਸ ਜੋਸ਼ੀਲੀ ਭਾਵਨਾ ਤੋਂ ਹੋਰ ਦੇਸ਼ ਭਗਤ ਲਹਿਰਾਂ ਨੇ ਪ੍ਰੇਰਨਾ ਲਈ। ਅੰਮ੍ਰਿਤਸਰ, ਰਾਏਕੋਟ, ਲੁਧਿਆਣੇ ਅਤੇ ਮਲੇਰਕੋਟਲਾ ਵਿਖੇ ਗਊਆਂ ਬਦਲੇ ਸ਼ਹੀਦ ਹੋਣ ਵਾਲੇ ਸਿੰਘਾਂ ਦਾ ਹਾਲ ਲਿਖਦੇ ਹੋਏ ਭਾਈ ਚੰਦਾ ਸਿੰਘ ਲਿਖਦੇ ਹਨ -

ਇਹ ਮਲੇਛ ਲੰਦਨੋਂ ਆਏ।
ਏਨ੍ਹਾਂ ਬੁੱਚੜਖਾਨੇ ਲਾਏ।
ਸਾਨੂੰ ਦੁੱਖ ਗਊਆਂ ਦਾ ਖਾਏ।
ਸਿੰਘੋਂ ਸਿਰ ਦੇਣੇ ਹੁਣ ਆਏ।
ਨਾਮ ਅਕਾਲ ਦੇ।

ਸੰਤ ਧਿਆਨ ਸਿੰਘ ਕਾਦਰਾਬਾਦੀ ਰਚਿਤ ਸਤਿਗੁਰੂ ਬਿਲਾਸ ਦੇ ਸਵੈਯੇ ਅਨੁਸਾਰ -

''ਸੀਸ ਦੀਯੇ ਅਰ ਸੀ ਨਾ ਕਰੀ ਜਿਨ,
ਸਿਖਨ ਤਾਹਿ ਕੋ ਮੈਂ ਬਲਿਹਾਰੀ।
ਗੋ-ਹਿਤ ਗੋ ਇਤਨੀ ਸਹਿ ਕਰ ਜਿਨ,
ਬੁਚੜ ਮਾਰ ਕੇ ਧੇਨ ਉਭਾਰੀ।
ਤੇ ਸਿਖ ਵਾ ਗੁਰ ਕੇਹਰ ਰਾਮ ਕੋ,
ਧਿਆਨ ਮਰਗਿੰਦ ਕਰੋਰ ਜੁਹਾਰੀ।
ਗੋਇ ਗਰੀਬਨ ਪਾਲਨ ਕੇ ਹਿਤ,
ਰਾਮ ਮਰਗਿੰਦ ਆਯੋ ਤਨ ਧਾਰੀ।''

ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਤੋਂ ਫੌਰਨ ਬਾਅਦ, 18 ਜਨਵਰੀ 1872 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 1818 ਦੇ ਰੈਗੂਲੇਸ਼ਨ ਐਕਟ ਤਹਿਤ ਉਨ੍ਹਾਂ ਦੇ ਨਿੱਜੀ ਸੇਵਕ ਭਾਈ ਨਾਨੂੰ ਸਿੰਘ ਅਤੇ ਪ੍ਰਮੁੱਖ ਸੂਬੇ ਸਾਹਿਬਾਨ ਸਮੇਤ ਕੈਦ ਕਰਕੇ ਅਲਾਹਾਬਾਦ ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤਾ ਗਿਆ। ਉਥੋਂ 16 ਮਾਰਚ 1872 ਨੂੰ, ਸ੍ਰੀ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਨਿੱਜੀ ਸੇਵਕ ਸਮੇਤ, ਕਲਕੱਤਾ ਤੋਂ ਰੰਗੂਨ (ਬਰਮਾ) ਵਿਖੇ ਭੇਜ ਦਿੱਤਾ ਗਿਆ। ਉਥੋਂ ਵੀ ਕਰੀਬ ਸਾਢੇ ਅੱਠ ਸਾਲ ਬਾਅਦ ਸ੍ਰੀ ਸਤਿਗੁਰੂ ਜੀ ਨੂੰ ਦੇਸ਼ ਨਾਲੋਂ ਹੁਕਮਨਾਮਿਆਂ ਰਾਹੀਂ ਨਾਤਾ ਤੋੜਨ ਲਈ, ਮਰਗੋਈ ਟਾਪੂ (ਬਰਮਾ) ਵਿਖੇ ਰੱਖਿਆ ਗਿਆ। ਸੂਬਿਆਂ ਨੂੰ ਵੱਖੋ ਵੱਖ ਥਾਵਾਂ 'ਤੇ ਭੇਜ ਕੇ ਕੈਦ ਰੱਖਿਆ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਤੋਂ ਭੇਜੇ ਆਪਣੇ ਹੁਕਮਨਾਮਿਆਂ ਵਿਚ ਲਿਖ ਕੇ ਭੇਜਦੇ ਰਹੇ -

''ਸਾਨੂੰ ਗਊਆਂ ਮਾਰਨ ਦਾ ਬਹੁਤ ਦੁੱਖ ਹੈ ਕਿਉਂਕਿ ਗਊਆਂ ਵਿਚ ਗੁਣ ਬਹੁਤ ਹਨ, ਅਉਗੁਣ ਕੋਈ ਵੀ ਨਹੀਂ।''

''ਇਕ ਗਾਈਂ ਦਾ ਤਰਸ ਠੀਕ ਆਉਂਦਾ ਹੈ ਹੁਣ ਭੀ, ਜੋ ਗਾਈਂ ਮੇਂ ਬਹੁਤ ਗੁਣ ਹੈਨ ਔਗੁਣ ਕੋਈ ਬੀ ਨਹੀਂ। ਬਿਚਾਰ ਲੇਹੁ।''

ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਗਮਨ ਪਿਛੋਂ, ਸ੍ਰੀ ਭੈਣੀ ਸਾਹਿਬ ਦੀ ਡਿਉੜੀ ਅੱਗੇ ਪੁਲਿਸ ਚੌਕੀ ਬਿਠਾ ਦਿੱਤੀ ਗਈ, ਜਿਹੜੀ ਕਰੀਬ 50 ਸਾਲ (ਸੰਨ 1872 ਤੋਂ 1923 ਤੀਕ) ਰਹੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਜਿਵੇਂ ਅੰਗਰੇਜ਼ ਸਰਕਾਰ ਨੇ ਨਾਮਧਾਰੀ ਪੰਥ 'ਤੇ ਸਖਤੀਆਂ ਅਤੇ ਜੁਲਮ ਕੀਤੇ, ਇਹ ਇਕ ਰੌਂਗਟੇ ਖੜ੍ਹੇ ਕਰਨ ਵਾਲਾ ਗੌਰਵਮਈ ਇਤਿਹਾਸ ਹੈ। ਭਾਰੀ ਕਠਿਨਾਈਆਂ ਸਹਿਣ

ਕਰਦਿਆਂ ਵੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਦਾ ਵਰਤ ਲੰਗਰ ਦੇ ਨਾਲ ਨਾਲ ਗਊਸ਼ਾਲਾ ਕਾਇਮ ਰੱਖੀ ਅਤੇ ਗਊ ਸੇਵਾ ਵਿਚ ਫਰਕ ਨਾ ਪੈਣ ਦਿੱਤਾ। ਆਪ ਸਵੇਰੇ ਆਪਣੇ ਨਿਤਨੇਮ ਤੋਂ ਬਾਅਦ ਸਭ ਤੋਂ ਪਹਿਲਾਂ ਤਬੇਲੇ ਵਿਚ ਆ ਕੇ ਗਊਆਂ ਦੇਖਦੇ ਹੁੰਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਨਾਮਧਾਰੀ ਸਿੱਖਾਂ 'ਤੇ ਸਖਤੀਆਂ ਤੇ ਪਾਬੰਦੀਆਂ ਕੁਝ ਨਰਮ ਹੋਈਆਂ ਤਾਂ ਸਤਿਗੁਰਾਂ ਨੇ ਪ੍ਰਚਾਰ ਦੌਰੇ ਪੰਜਾਬ ਤੋਂ ਬਾਹਰ ਕਰਨੇ ਸ਼ੁਰੂ ਕੀਤੇ। ਸ੍ਰੀ ਭੈਣੀ ਸਾਹਿਬ ਵਿਚ ਸੰਗਤਾਂ ਦੀਆਂ ਹੋਰ ਜਿਆਦਾ ਰੌਣਕਾਂ ਲੱਗਣ ਲੱਗੀਆਂ। ਹੋਲਾ ਅਤੇ ਜਪ ਪ੍ਰਯੋਗ ਤੋਂ ਬਿਨਾਂ ਹੋਰ ਕਾਨਫਰੰਸਾਂ ਅਤੇ ਸਮਾਗਮਾਂ ਦੇ ਮੇਲੇ ਅੰਤਰ ਰਾਸ਼ਟਰੀ ਪੱਧਰ 'ਤੇ ਮਨਾਏ ਜਾਣ ਲੱਗੇ। ਸੋ ਲੋੜ ਮੁਤਾਬਕ ਸਤਿਗੁਰੂ ਜੀ ਨੇ ਗਊਸ਼ਾਲਾ ਦਾ ਵਿਆਪਕ ਪੱਧਰ 'ਤੇ ਵਿਕਾਸ ਕੀਤਾ। ਭਾਰਤੀ ਸ਼ੁੱਧ ਨਸਲ ਦੀਆਂ ਖਾਸ ਕਰਕੇ ਸਾਹੀਵਾਲ ਅਤੇ ਹਰਿਆਣਾ ਨਸਲ ਦੀਆਂ ਗਊਆਂ, ਗਊਸ਼ਾਲਾ ਵਿੱਚ ਰੱਖੀਆਂ। ਕਿਹੜੀ ਗਊ ਕਿੰਨਾ ਦੁੱਧ ਦਿੰਦੀ ਹੈ ਤੇ ਕਿੰਨਾ ਸਮਾਂ ਦੁੱਧ ਦਿੰਦੀ ਹੈ, ਉਹਨਾਂ ਦਾ ਪੂਰਾ ਰਿਕਾਰਡ ਸਤਿਗੁਰੂ ਜੀ ਵਲੋਂ ਰੱਖਿਆ ਜਾਂਦਾ ਸੀ।

ਸ੍ਰੀ ਸਤਿਗੁਰੂ ਜੀ ਵਲੋਂ ਨਾਮਧਾਰੀ ਜਗਤ ਨੂੰ ਸਖਤ ਹੁਕਮ ਸੀ ਕਿ ਕੋਈ ਵੀ ਨਾਮਧਾਰੀ ਕਿਸੇ ਬੁੱਚੜ ਨੂੰ ਗਊ ਨਾ ਵੇਚੇ। ਉਨ੍ਹਾਂ ਨੇ ਭਾਰਤ ਦੀ ਵੰਡ ਤੋਂ ਬਾਅਦ ਹਰਿਆਣਾ ਪ੍ਰਦੇਸ ਦੀ ਧਰਤੀ 'ਤੇ ਉਜੜ ਕੇ ਆਏ ਨਾਮਧਾਰੀਆਂ ਨੂੰ ਵਸਾਉਣ ਲਈ ਜਿਲ੍ਹਾ ਹਿਸਾਰ (ਹੁਣ ਜਿਲ੍ਹਾ ਸਿਰਸਾ) ਵਿਖੇ ਸ੍ਰੀ ਜੀਵਨ ਨਗਰ, ਸੰਤ ਨਗਰ ਆਦਿ ਬਹੁਤ ਸਾਰੇ ਨਵੇਂ ਪਿੰਡ ਵਸਾਏ ਅਤੇ ਨਾਮਧਾਰੀਆਂ ਨੂੰ ਅਨੇਕ ਬਿੱਘੇ ਜ਼ਮੀਨ ਮੁਫ਼ਤ ਵੰਡੀ ਅਤੇ ਨਾਲ ਹੀ ਗਊਆਂ ਵੀ ਦਿੱਤੀਆਂ।

**"ਸਤਿਗੁਰੂ ਜੀ 2-3 ਜੇਠ (ਸੰਮਤ 2011 ਬਿ.) ਦਿੱਲੀ ਗਊ ਬਧ ਬੰਦ ਕਰਨ ਦੇ ਸੰਬੰਧ ਵਿਚ ਹੋਏ ਸੰਮੇਲਨ 'ਤੇ ਦਰਸ਼ਨ ਦਿੱਤੇ ਤੇ ਬੋਲੇ ਵੀ ਸਿਰਫ ਗਊ-ਪੂਜਕ ਨਾ ਬਣੋ, ਗਊ ਪਾਲਕ ਬਣੋ। ਗਊ ਦੀ ਨਸਲ ਸੁਧਾਰੋ ਤੇ ਅੰਦਰੋਂ ਹੋ ਕੇ ਪਿਆਰੋ ਗਊ ਨੂੰ। ਬਹੁਤ ਦੂਰ ਦੂਰ ਤੋਂ ਹਿੰਦੂ ਗਊ ਧਰਮੀ ਲੋਕ ਆਏ ਸੀ ਤੇ ਬੋਲੇ ਭੀ ਸੀ।"**

**- ਜੱਸ ਜੀਵਨ ਭਾਗ-6, ਪੰਨਾ 33**
**ਰਚਿਤ ਸੰਤ ਤਰਨ ਸਿੰਘ ਵਹਿਮੀ**

**ਆਜ਼ਾਦੀ ਸਮੇਂ**

ਨਾਮਧਾਰੀ ਪੰਥ ਨੇ ਦੇਸ਼ ਦੇ ਸੁਤੰਤਰਤਾ ਸੰਗ੍ਰਾਮ ਵਿਚ ਅਹਿਮ ਯੋਗਦਾਨ ਪਾਇਆ। ਅਨੇਕ ਕੁਰਬਾਨੀਆਂ ਦਿੱਤੀਆਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਕੋਈ ਮੰਗ ਨਹੀਂ ਰੱਖੀ।

**ਸੰਨ 1945 ਵਿਚ ਸ਼ਿਮਲੇ ਵਿਚ ਵੇਵਲ ਕਾਨਫਰੰਸ ਹੋਈ। ਉਥੇ ਗਏ ਹੋਏ ਪੰਡਤ ਜਵਾਹਰ ਲਾਲ ਨਹਿਰੂ, ਮੌਲਾਨਾ ਆਜ਼ਾਦ ਆਦਿਕ ਦੀ ਮੁਲਾਕਾਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਹੋਈ। ਗੱਲਬਾਤ ਦੌਰਾਨ ਸ੍ਰੀ ਸਤਿਗੁਰੂ ਜੀ ਨੂੰ ਪੁੱਛਿਆ ਗਿਆ ਕਿ ਕਾਨਫਰੰਸ ਵਿਚ ਵੱਖੋ ਵੱਖ ਸ਼੍ਰੇਣੀਆਂ ਅਤੇ ਪਾਰਟੀਆਂ ਆਪੋ ਆਪਣੀਆਂ ਮੰਗਾਂ ਲੈ ਕੇ ਪਹੁੰਚੀਆਂ ਹਨ, ਆਪ ਕੀ ਚਾਹੁੰਦੇ ਹੋ ? ਕੀ ਆਪ ਜੀ ਦੀ ਵੀ ਕੋਈ ਉਚੇਚੀ ਮੰਗ ਹੈ ? ਸ੍ਰੀ ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਉਨ੍ਹਾਂ ਦੀ ਕੋਈ ਮੰਗ ਨਹੀਂ ਹੈ। ਸਿਰਫ਼ ਇਕੋ ਹਾਰਦਿਕ ਇੱਛਾ ਹੈ ਕਿ ਭਾਰਤ ਆਜ਼ਾਦ ਹੋਵੇ ਅਤੇ ਰਿਸ਼ੀਆਂ ਮੁਨੀਆਂ ਦੇ ਇਸ ਦੇਸ਼ ਵਿਚ ਗਊ-ਗਰੀਬ ਦੀ ਰੱਖਿਆ ਹੋਵੇ। ਆਜ਼ਾਦ ਭਾਰਤ ਵਿਚ ਗਊ-ਬਧ ਪੂਰਨ ਤੌਰ ਤੇ ਬੰਦ ਹੋਵੇ।**

ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਆਜ਼ਾਦ ਭਾਰਤ ਵਿਚ ਗਊ ਦੇ ਮਸਲੇ ਨੇ ਇਕ ਵੱਖਰੀ ਸ਼ਕਲ ਅਖਤਿਆਰ ਕਰ ਲਈ। ਜਿਸ ਹਿੰਦੂ ਧਰਮ ਦੀ ਪ੍ਰਤੀਕ ਕੇਵਲ ਗਊ ਹੀ ਸੀ, ਉਸ ਵਿਚ ਏਨਾ ਪਰਿਵਰਤਨ ਆ ਗਿਆ ਕਿ ਰਾਜਸੀ ਪ੍ਰਤੀਨਿੱਧਾਂ ਨੇ ਕਾਨੂੰਨੀ ਤੌਰ 'ਤੇ, ਨਕਾਰਾ ਗਊਆਂ ਦਾ ਕਤਲ ਹੋਣਾ ਮੰਨ ਲਿਆ। ਕੁਝ ਹਿੰਦੂ ਦੁਕਾਨਦਾਰਾਂ ਨੇ ਖੱਲਾਂ ਦਾ ਵਪਾਰ ਸ਼ੁਰੂ ਕਰ ਦਿੱਤਾ ਅਤੇ ਅਣਜੰਮੇ ਵੱਛੇ ਵੱਛੀਆਂ ਦਾ ਕੂਲਾ ਬੂਰਦਾਰ ਚਮੜਾ ਪ੍ਰਾਪਤ ਕਰਨ ਲਈ ਗੱਭਣ ਗਊਆਂ ਦਾ ਖਾਤਮਾ ਕਰਵਾਉਣਾ ਵੀ ਵਿਉਪਾਰ ਵਿਚ ਸ਼ਾਮਲ ਕਰ ਲਿਆ।

ਅੰਗਰੇਜ਼ਾਂ ਦੇ ਰਾਜ ਸਮੇਂ ਨਾਮਧਾਰੀਆਂ ਨੇ ਮਲੇਰਕੋਟਲੇ, ਰਾਏਕੋਟ ਅਤੇ ਅੰਮ੍ਰਿਤਸਰ ਵਿਚ ਖੋਲ੍ਹੇ ਗਏ ਬੁਤਚੜਖਾਨਿਆਂ ਦਾ ਵਿਰੋਧ ਕੀਤਾ ਅਤੇ ਬੁੱਚੜਾਂ 'ਤੇ ਹਮਲਾ ਕਰਕੇ ਗਊਆਂ ਦੇ ਰੱਸੇ ਖੋਲ੍ਹਣ ਬਦਲੇ ਫਾਂਸੀਆਂ 'ਤੇ ਲਟਕੇ, ਤਲਵਾਰਾਂ ਨਾਲ ਸ਼ਹੀਦ ਹੋਏ, ਤੋਪਾਂ ਅੱਗੇ ਪੁਰਜਾ ਪੁਰਜਾ ਹੋ ਉਡੇ। ਉਸੇ ਦੇਸ਼ ਭਾਰਤ ਦੇ ਆਜ਼ਾਦ ਹੋਣ ਮਗਰੋਂ, ਆਜ਼ਾਦ ਭਾਰਤ ਵਿਚ ਅਨੇਕ ਬੁੱਚੜਖਾਨੇ ਖੋਲ੍ਹੇ ਗਏ। ਜਦੋਂ ਰਾਜਸੀ ਅਖਾੜੇ ਵਿਚ ਇਹ ਨਾਅਰਾ ਉਠਿਆ ਕਿਉਂਕਿ ਭਾਰਤੀ ਗਊਆਂ ਦੁੱਧ ਥੋੜ੍ਹਾ ਦਿੰਦੀਆਂ ਅਤੇ ਖਾਣਾ ਬਹੁਤਾ ਖਾਂਦੀਆਂ ਹਨ, ਇਸ ਲਈ ਵਧੀਆ ਨਸਲ ਦੀਆਂ ਗਊਆਂ ਬਾਹਰੋਂ ਲਿਆ ਕੇ ਪਾਲਣੀਆਂ ਚਾਹੀਦੀਆਂ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਗਲਤ ਧਾਰਨਾ ਨੂੰ ਰੱਦਣ ਲਈ ਭਾਰਤੀ ਗਊਆਂ ਦੀ ਨਸਲ ਸੁਧਾਰ ਲਈ ਅਨੇਕ ਸਫਲ ਯਤਨ ਕੀਤੇ। ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਵਿਖੇ ਗਊਸ਼ਾਲਾਵਾਂ ਕਾਇਮ ਕੀਤੀਆਂ। ਇਨ੍ਹਾਂ ਵਿਚ ਸਾਹੀਵਾਲ, ਹਰਿਆਣਾ ਅਤੇ ਦੇਸੀ ਨਸਲ ਦੀਆਂ ਗਊਆਂ ਰੱਖੀਆਂ। ਸ੍ਰੀ ਜੀਵਨ ਨਗਰ ਵਿਖੇ ਸ੍ਰੀ ਸਤਿਗੁਰੂ ਹਰੀ ਸਿੰਘ ਪਸ਼ੂ ਪਾਲਕ ਫਾਰਮ ਖੁਲ੍ਹਵਾਇਆ। ਇਸ ਫਾਰਮ ਦੀਆਂ ਗਊਆਂ ਹਰ ਵਰ੍ਹੇ ਭਾਰਤ ਭਰ ਦੇ ਦੁੱਧ ਮੁਕਾਬਲੇ ਵਿਚੋਂ ਪਹਿਲਾ ਨੰਬਰ ਪ੍ਰਾਪਤ ਕਰਦੀਆਂ ਰਹੀਆਂ। ਆਮ ਗਊ ਆਪਣੇ ਜੀਵਨ ਕਾਲ ਵਿਚ 19400 ਪੌਂਡ ਦੁੱਧ ਦਿੰਦੀ ਹੈ ਜਦਕਿ ਜੀਵਨ ਨਗਰ ਦੇ ਉਪਰੋਕਤ ਫਾਰਮ ਦੀ ਇਕ ਗਊ ਨੌਲੱਖੀ ਨੇ ਇਕੋ ਸੂਏ ਵਿਚ ਹੀ 14150 ਪੌਂਡ ਤੋਂ ਵਧ ਦੁੱਧ ਦਿੱਤਾ ਸੀ।

"ਨੌਲੱਖੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪੈਦਾ ਹੋਈ ਸਾਹੀਵਾਲ ਨਸਲ ਦੀ ਗਊ ਜਿਸ ਨੇ 300 ਦਿਨ 14150 ਪੌਂਡ, 1 ਦਿਨ ਵਿਚ ਵਧ ਤੋਂ ਵਧ 74 ਪੌਂਡ ਅਤੇ ਸਾਰੇ ਸੂਏ ਵਿਚ ਸਵਾ 24 ਪੌਂਡ ਰੋਜ਼ਾਨਾ ਔਸਤ ਦੁੱਧ ਦਿੱਤਾ। ਇਕ ਦਿਨ ਵਿਚ ਦੋ ਸੇਰ ਮੱਖਣ (ਕਰੀਬ 1 ਸੇਰ 10 ਛਟਾਂਕ ਘਿਓ) ਵੀ ਇਸ ਨੇ ਦਿੱਤਾ।"

"ਹੁਕਮੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਪੈਦਾ ਹੋਈ ਉਹ ਗਊ ਜਿਸ ਨੇ ਸੁੰਦਰਤਾ ਵਿਚ ਅਤੇ ਦੁੱਧ ਦੇਣ ਵਿਚ ਭਾਰੀ ਸ਼ੋਭਾ ਪ੍ਰਾਪਤ ਕੀਤੀ। ਇਸ ਨੇ ਉਤਰੀ ਖੇਤਰ ਪਸ਼ੂ-ਪ੍ਰਦਰਸ਼ਨੀ ਵਿਚ ਸਰਵੋਤਮ ਪਸ਼ੂ ਹੋਣ ਕਾਰਨ 1000 ਰੁਪਏ ਨਕਦ ਅਤੇ 5 ਕੱਪ ਇਨਾਮ ਵਿਚ ਜਿੱਤੇ। 306 ਦਿਨਾਂ ਵਿਚ 9502 ਪੌਂਡ ਦੁੱਧ ਅਤੇ ਸਾਰੇ ਸੂਏ ਵਿਚ 16 ਪੌਂਡ ਰੋਜ਼ਾਨਾ ਔਸਤ ਦੁੱਧ ਦਿੱਤਾ।" - ਸਤਿਜੁਗ ਦਾ ਗਊ ਅੰਕ

ਸ੍ਰੀ ਸਤਿਗੁਰੂ ਜੀ ਦਿਨ ਵਿਚ ਇਕ ਵਾਰ ਗਊਆਂ ਨੂੰ ਜ਼ਰੂਰ ਵੇਖਦੇ। ਹਰ ਇਕ ਗਊ ਦਾ ਉਚੇਚਾ ਧਿਆਨ ਰੱਖਦੇ। ਆਪ ਬਚਨ ਕਰਿਆ ਕਰਦੇ ਸਨ, "ਗਊਆਂ ਨੂੰ ਵੇਖ ਮੇਰਾ ਮਨ ਖੇੜੇ ਵਿਚ ਰਹਿੰਦਾ ਹੈ।" ਸੇਵਾ ਸਦਕਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੀਆਂ ਗਊਆਂ ਨੇ ਦੇਸ਼ ਭਰ ਵਿਚ ਹੋਈਆਂ ਪ੍ਰਤੀਯੋਗਤਾਵਾਂ ਵਿਚ ਇਨਾਮ ਜਿੱਤੇ ਅਤੇ ਦੁੱਧ ਤੇ ਘਿਓ ਦੇ ਨਵੇਂ ਰਿਕਾਰਡ ਕਾਇਮ ਕੀਤੇ। ਹਰਿਆਣਾ ਨਸਲ ਦੀ ਗਊ ਭੋਡੀ ਅਤੇ ਇਸੇ ਨਸਲ ਦੀ ਗਊ ਚੰਦਰਮਣੀ ਨੇ ਪਸ਼ੂ ਪ੍ਰਦਰਸ਼ਨੀਆਂ ਵਿਚੋਂ ਸਰਵੋਤਮ ਇਨਾਮ ਜਿੱਤੇ। ਅਜਿਹੀਆਂ ਅਨੇਕ ਮਿਸਾਲਾਂ ਹਨ।

**ਬੁੱਚੜਖਾਨੇ ਨੂੰ ਜਾ ਰਹੀਆਂ ਗਊਆਂ ਨੂੰ ਖਰੀਦ ਕੇ ਅਤੇ ਉਨ੍ਹਾਂ ਦੀ ਉਚੇਚੀ ਸੇਵਾ ਕਰਕੇ, ਸ੍ਰੀ ਸਤਿਗੁਰੂ ਜੀ ਨੇ ਇਹਨਾਂ ਗਊਆਂ ਤੋਂ ਆਮ ਨਾਲੋਂ ਕਿਤੇ ਵਧ ਮਾਤਰਾ ਵਿਚ ਦੁੱਧ ਤੇ ਘਿਓ ਪ੍ਰਾਪਤ ਕੀਤਾ। ਇਕ ਹਰਿਆਣਾ ਨਸਲ ਦੀ ਗਊ 'ਨਿਸ਼ਾਨੀ' ਨੂੰ ਲੁਧਿਆਣੇ ਤੋਂ ਬੁੱਚੜਾਂ ਪਾਸੋਂ, ਸ੍ਰੀ ਸਤਿਗੁਰੂ ਜੀ ਨੇ ਛੁਡਵਾਇਆ ਸੀ। ਬਾਅਦ ਵਿਚ ਸ੍ਰੀ ਭੈਣੀ ਸਾਹਿਬ ਪਸ਼ੂ ਪ੍ਰਦਰਨੀ ਵਿਚ ਇਹ ਗਊ 'ਨਿਸ਼ਾਨੀ' ਸਰਵੋਤਮ ਪਸ਼ੂ ਕਰਾਰ ਦਿੱਤੀ ਗਈ।**

ਸ੍ਰੀ ਸਤਿਗੁਰੂ ਜੀ ਬਚਨ ਕੀਤਾ ਕਰਦੇ ਸਨ ਕਿ -

''ਗਊਆਂ ਦੀ ਸੇਵਾ ਐਵੇਂ ਨਹੀਂ ਜਾਂਦੀ, ਇਨ੍ਹਾਂ ਦਾ ਗੋਹਾ ਹੀ ਸੇਵਾ ਦਾ ਮੁੱਲ ਮੋੜ ਜਾਂਦਾ ਹੈ।'' ਸ੍ਰੀ ਸਤਿਗੁਰੂ ਜੀ ਖੇਤਾਂ ਵਿਚ ਗੋਹੇ ਦੀ ਖਾਦ ਨੂੰ ਵਿਸ਼ੇਸ਼ਤਾ ਦਿੰਦੇ ਸਨ। ਸੰਮਤ 2009 ਦੀ 'ਸਰਬ ਹਿੰਦ ਪਸ਼ੂ ਪ੍ਰਦਰਸ਼ਨੀ' ਹਿਸਾਰ ਵਿਖੇ ਹੋਈ। ਇਸ ਵਿਚ ਸਭ ਤੋਂ ਵਧ ਇਨਾਮ ਜਿੱਤਣ ਵਾਲੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਨ। ਜੇਤੂ ਪਸ਼ੂਆਂ ਦੇ ਮਾਲਕਾਂ ਨੂੰ ਪੁਰਸਕਾਰ ਦੇਣ ਉਪਰੰਤ ਉਸ ਵੇਲੇ ਦੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਜੀ ਨੇ ਕਿਹਾ -

**''ਜੋ ਲੋਗ ਗਊ ਮਾਰਤੇ ਹੈਂ, ਉਨ ਮੇਂ ਬਲ ਤੋ ਹੈ, ਬੁੱਧੀ ਨਹੀਂ ਹੈ।'' ਰਾਸ਼ਟਰਪਤੀ ਜੀ ਨੇ ਇਹ ਵੀ ਆਖਿਆ, ''ਜਿਸ ਨੇ ਗਊ ਪਾਲਣ ਸੀਖਨਾ ਹੈ ਵਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੇ ਪਾਸ ਜਾ ਕੇ ਸੀਖੇਂ।''**

ਸ੍ਰ. ਪ੍ਰਤਾਪ ਸਿੰਘ ਕੈਰੋਂ ਨੇ ਕਿਹਾ, ''ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘੋੜੇ ਪਾਲੇ ਹਨ ਤਾਂ ਦੇਸ਼ ਵਿਦੇਸ਼ 'ਚ ਅੱਵਲ ਦਰਜਾ ਪ੍ਰਾਪਤ ਕੀਤਾ ਹੈ। ਗਊਆਂ ਮੱਝਾਂ ਦੀ ਨਸਲ ਬਣਾਈ ਹੈ ਤਾਂ ਸਭ ਨੂੰ ਮਾਤ ਕਰ ਦਿੱਤਾ।''

ਸ੍ਰੀ ਸਤਿਗੁਰੂ ਜੀ ਗਊਸ਼ਾਲਾ ਵਿਚ ਸੇਵਾ ਕਰਨ ਲਈ 3-4 ਗਊਆਂ, ਇਕ ਇਕ ਸੇਵਕ ਨੂੰ ਦਿਆ ਕਰਦੇ ਸਨ।

**ਸੰਤ ਮੱਘਰ ਸਿੰਘ (ਸੈਦੋ ਵਾਲੇ) ਨੇ ਮੈਨੂੰ ਦੱਸਿਆ -**

''ਮੈਂ ਨਿੱਕੇ ਹੁੰਦਿਆਂ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ , ਗਊਆਂ ਚਾਰਨ, ਪੱਠੇ ਪਾਉਣ ਅਤੇ ਦੁੱਧ ਚੋਣ ਦੀ ਸੇਵਾ ਕਰਿਆ ਕਰਦਾ ਸੀ। ਸ੍ਰੀ ਸਤਿਗੁਰੂ ਜੀ ਨੇ ਦਿੱਲੀ ਕਾਬਲੀ ਸ਼ਾਹ ਦੀ ਡੇਅਰੀ ਤੋਂ 600 ਰੁਪਏ ਵਿਚ ਇਕ ਗਊ ਮੁੱਲ ਲਈ ਸੀ, ਇਸ ਗਊ ਦਾ ਨਾਂ ਸਤਿਗੁਰੂ ਜੀ ਨੇ 'ਪੁਤਲੀ' ਰੱਖਿਆ। ਪੁਤਲੀ ਗਊ ਨੇ ਪਹਿਲੇ ਸੂਏ 14 ਸੇਰ ਦੁੱਧ ਦਿੱਤਾ। ਹਰੇਕ ਸੂਏ ਵਿਚ ਉਸਦਾ ਦੁੱਧ 4-5 ਸੇਰ ਵਧਦਾ ਗਿਆ। ਜਦੋਂ ਤੋਂ ਇਹ ਗਊ ਲਿਆਂਦੀ, ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ, ਮੈਂ ਹੋਰ ਗਊਆਂ ਨਾਲ ਇਸਦੀ ਸੇਵਾ ਸੰਭਾਲ ਕਰਦਾ ਸੀ। ਪੁਤਲੀ ਗਊ ਦੇ ਹਵਾਨੇ ਦੇ ਉਤੇ ਥਣਾਂ ਕੋਲ ਬੱਗੀਆਂ (ਚਿੱਟੀਆਂ) ਲਾਲ ਫਿੰਸੀਆਂ ਹੋਈਆਂ ਸਨ।''

ਇਕ ਦਿਨ ਗਊਸ਼ਾਲਾ ਦੇ ਪ੍ਰਬੰਧਕ ਸੂਬਾ ਵਰਿਆਮ ਸਿੰਘ ਨੇ ਗਊ ਨੂੰ ਵੇਖਦਿਆਂ ਸ੍ਰੀ ਸਤਿਗੁਰੂ ਜੀ ਨੂੰ ਅਰਜ ਕੀਤੀ - ''ਸੱਚੇ ਪਾਤਸ਼ਾਹ ਜੀ ਗਊ ਤਾਂ ਵਧੀਆ ਹੈ ਪਰ ਫਿੰਸੀਆਂ ਹੋ ਗਈਆਂ ਹਨ।'' ਸ੍ਰੀ ਸਤਿਗੁਰੂ ਜੀ ਬਚਨ ਕੀਤਾ, ''ਵਰਿਆਮ ਸਿਆਂ, ਦੁੱਧ ਬੜਾ ਦੇਊਗੀ ਇਹ।''

ਸੰਤ ਮੱਘਰ ਸਿੰਘ ਨੇ ਦੱਸਿਆ, ''ਮੈਂ ਉਸ ਵੇਲੇ ਕੋਲ ਹੀ ਖੜ੍ਹਾ ਸੀ। ਬਾਅਦ ਵਿਚ ਇਹ ਗਊ 'ਪੁਤਲੀ' ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਕਤ ਲਗਾਤਾਰ ਤਿੰਨ ਸਾਲ ਸਰਬ ਭਾਰਤੀ ਦੁੱਧ ਮੁਕਾਬਲੇ ਵਿਚੋਂ ਪਹਿਲੇ ਨੰਬਰ ਤੇ ਆਉਂਦੀ ਰਹੀ ਅਤੇ 1964 'ਚ ਮੁਕਾਬਲੇ ਵਿਚੋਂ 63 ਪੌਂਡ ਦੁੱਧ ਦੇਣ ਕਰਕੇ ਪਹਿਲੇ ਨੰਬਰ 'ਤੇ ਆਉਣ ਕਾਰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ ਰਤਨ' ਪੁਰਸਕਾਰ ਮਿਲਿਆ।''

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੇਂਡੂ ਖੇਤਰਾਂ ਵਿਚ ਪਸ਼ੂ ਪ੍ਰਦਰਸ਼ਨੀਆਂ ਕਰਵਾ ਕੇ ਤੇ ਇਨਾਮ ਦੇ ਕੇ, ਲੋਕਾਂ ਨੂੰ ਪਸ਼ੂਆਂ ਦੀ ਸੇਵਾ ਸੰਭਾਲ ਲਈ ਉਤਸਾਹਿਤ ਕੀਤਾ। ਗਊ ਰੱਖਿਆ ਲਈ ਉਚੇਚੇ ਉਪਰਾਲੇ ਕੀਤੇ। ਭਾਰਤ ਸਰਕਾਰ ਨੇ ਸ੍ਰੀ ਸਤਿਗੁਰੂ ਜੀ ਨੂੰ ਪਸ਼ੂ ਧਨ ਦੀ ਉਨਤੀ ਲਈ ਬਣਾਈ ਕਮੇਟੀ ਵਿਚ ਉਚੇਚੇ ਤੌਰ ਤੇ ਸ਼ਾਮਲ ਕੀਤਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸਨ -

**''ਗਊਆਂ ਦੀ ਕੇਵਲ ਪੂਜਾ ਹੀ ਨਹੀਂ, ਸੇਵਾ ਵੀ ਕਰਨੀ ਚਾਹੀਦੀ ਹੈ। ਗਊਆਂ ਦੀ ਸੇਵਾ ਨਾਲ ਗਊ ਰੱਖਿਆ ਆਪੇ ਹੋ ਜਾਵੇਗੀ।''**

**''ਗਊਆਂ ਦੀ ਨਸਲ ਸੁਧਾਰ ਲਈ ਉਚੇਚੇ ਯਤਨ ਕੀਤੇ ਜਾਣ ਤਾਂ ਕਿ ਗਊ ਧਨ ਸਾਡੇ ਦੇਸ਼ ਦੇ ਆਰਥਿਕ ਵਿਕਾਸ ਦਾ ਆਧਾਰ ਬਣ ਸਕੇ।''**

## 12ਵਾਂ ਭਾਪਾ ਪ੍ਰੀਤਮ ਸਿੰਘ ਯਾਦਗਾਰੀ ਭਾਸ਼ਨ

ਨਵੀਂ ਦਿੱਲੀ: ਪੰਜਾਬੀ ਸਾਹਿਤ ਸਭਾ (ਰਜਿ.) ਵਲੋਂ ਸਾਲਾਨਾ 12ਵਾਂ ਭਾਪਾ ਪ੍ਰੀਤਮ ਸਿੰਘ ਯਾਦਗਾਰੀ ਭਾਸ਼ਨ ਪੰਜਾਬੀ ਭਵਨ ਵਿਖੇ ਸ੍ਰੀ ਵਿਜੇ ਦੇਵ, ਆਈ. ਏ. ਐੱਸ., ਉਪ ਚੋਣ ਕਮਿਸ਼ਨਰ, ਭਾਰਤ ਸਰਕਾਰ ਦੀ ਪ੍ਰਧਾਨਗੀ ਹੇਠ ਕਰਵਾਇਆ ਗਿਆ। ਮੁਖ ਵਕਤਾ ਤੇ ਪੰਜਾਬੀ ਦੇ ਕੌਮਾਂਤਰੀ ਪੱਧਰ 'ਤੇ ਬਤੌਰ ਵਿਦਵਾਨ ਕਵੀ ਜਾਣੇ ਜਾਂਦੇ ਡਾ. ਸੁਰਜੀਤ ਪਾਤਰ ਨੇ '1947 ਬਾਰੇ ਲਿਖੀ ਗਈ ਪੰਜਾਬੀ ਕਵਿਤਾ' ਵਿਸ਼ੇ ਉਤੇ ਆਪਣਾ ਵਿਸਥਾਰ ਸਹਿਤ ਮੁੱਲਵਾਨ ਪੇਪਰ ਪੜ੍ਹਿਆ। ਉਨ੍ਹਾਂ ਹਿੰਦੁਸਤਾਨ ਦੇ ਭਾਰਤ-ਪਾਕਿ ਵਿਚ ਹੋਏ ਬਟਵਾਰੇ ਨੂੰ ਲੈ ਕੇ ਸਮਕਾਲੀ ਸਮਾਜਿਕ, ਰਾਜਨੀਤਕ ਤੇ ਆਰਥਿਕ ਮੰਦਭਾਗੀਆਂ ਸਥਿਤੀਆਂ ਨੂੰ ਉਭਾਰਿਆ ਜਿਸ ਵਾਸਤੇ ਫ਼ਿਰਕੂ ਤਾਕਤਾਂ ਨੂੰ ਜ਼ਿੰਮੇਵਾਰ ਗਰਦਾਨਿਆ ਗਿਆ। ਇਸ ਭਰਾ-ਮਾਰੂ ਕਤਲੋਗਾਰਤ ਵਿਚ ਔਰਤ ਜ਼ਾਤੀ ਖ਼ਾਸ ਤੌਰ 'ਤੇ ਸ਼ਿਕਾਰ ਹੋਈ ਤੇ ਅਣਖ ਦੇ ਨਾਂ 'ਤੇ ਪਰਿਵਾਰ ਦੇ ਜੀਆਂ ਵਲੋਂ ਆਪਣੀਆਂ ਧੀਆਂ-ਭੈਣਾਂ ਨੂੰ ਹੀ ਬੇਰਹਿਮੀ ਨਾਲ ਸਦੀਵੀ ਨੀਂਦੇ ਸੁਲਾਇਆ ਗਿਆ। ਇਸ ਦੇ ਨਾਲ-ਨਾਲ ਸੁਰਜੀਤ ਪਾਤਰ ਨੇ ਇਸ ਮਨੁੱਖੀ ਤ੍ਰਾਸਦੀ ਉਤੇ ਪੰਜਾਬੀ ਕਵੀਆਂ ਚਾਹੇ ਉਹ ਭਾਰਤ ਦੇ ਚੜ੍ਹਦੇ ਪੰਜਾਬ ਤੇ ਪਾਕਿਸਤਾਨ ਦੇ ਲਹਿੰਦੇ ਪੰਜਾਬ 'ਚ ਵਸਦੇ ਹਨ, ਦੀਆਂ ਸੰਵੇਦਨਸ਼ੀਲ ਤੇ ਦਿਲ ਨੂੰ ਛੂਹ ਲੈਣ ਵਾਲੀਆਂ ਕਵਿਤਾਵਾਂ ਦੇ ਹਵਾਲੇ ਦਿਤੇ। ਉਨ੍ਹਾਂ ਵਿਚੋਂ ਗੁਰੂ ਨਾਨਕ ਦੇ 'ਤੈਂ ਕੀ ਦਰਦ ਨ ਆਇਆ' ਦੇ ਝਲਕਾਰੇ ਮਿਲੇ। ਅੰਮ੍ਰਿਤਾ ਪ੍ਰੀਤਮ ਦੀ ਜਗਤ ਪ੍ਰਸਿੱਧ ਕਵਿਤਾ ਦੀਆਂ ਇਹ ਤੁਕਾਂ ਵਿਸ਼ੇਸ਼ ਧਿਆਨ ਦਾ ਕੇਂਦਰ ਬਣੀਆਂ ਜਿਵੇਂ: 'ਅੱਜ ਆਖਾਂ ਵਾਰਿਸ ਸ਼ਾਹ ਨੂੰ, ਕਿਤੇ ਕਬਰਾਂ ਵਿਚੋਂ ਬੋਲ, ਤੇ ਅੱਜ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ' ਇਉਂ ਹੀ ਪਾਤਰ ਹੁਰਾਂ ਲਹਿੰਦੇ ਪੰਜਾਬ ਦੇ ਕਈ ਕਵੀਆਂ ਦੀਆਂ ਕਾਵਿ-ਵੰਨਗੀਆਂ ਪੜ੍ਹੀਆਂ। ਮਿਸਾਲ ਵਜੋਂ, 'ਸਾਡੇ ਵਿਹੜੇ ਵਿਚ ਕਿਸ ਨੇ ਕੰਧ ਕੀਤੀ, ਸਾਡੀ ਧਰਤੀ ਨੂੰ ਕਿਸ ਨੇ ਪਾੜ ਦਿਤਾ, ਸਾਡੇ ਹੱਥੋਂ ਸੀ ਕਿਸੇ ਕਮਾਨ ਖੋਹੀ, ਸਾਡੀ ਪੱਗ ਨੂੰ ਕਿਸੇ ਨੇ ਸਾੜ ਦਿਤਾ।'

ਇਸ ਯਾਦਗਾਰੀ ਭਾਸ਼ਨ ਵਿਚ ਨਾਵਲਕਾਰ ਦਰਸ਼ਨ ਸਿੰਘ, ਗੁਰਬਚਨ ਸਿੰਘ ਭੁੱਲਰ, ਕਰਨਜੀਤ ਸਿੰਘ, ਇਮਰੋਜ਼, ਰਵੀ ਰਵਿੰਦਰ, ਕੁਲਵੀਰ ਗੋਜਰਾ, ਯਾਦਵਿੰਦਰ ਸਿੰਘ, ਸੁਭਾਸ਼ ਨੀਰਵ, ਨਛੱਤਰ, ਰਵਿੰਦਰ ਨੰਦਾ, ਰਵੀ ਤਨੇਜਾ, ਅਸ਼ੋਕ ਵਾਸਿਸ਼ਠ, ਪ੍ਰਤਿਮਾ, ਦੀਪਾ ਕੁਮਾਰ ਸਮੇਤ ਕੁਝ ਪੀਐੱਚ.ਡੀ ਵਿਦਿਆਰਥੀ, ਪੱਤਰਕਾਰ ਤੇ ਪ੍ਰਕਾਸ਼ਕ ਸ਼ਾਮਿਲ ਹੋਏ।

(ਬਲਬੀਰ ਮਾਧੋਪੁਰੀ)

- ਡਾ. ਲਖਵੀਰ ਸਿੰਘ ਨਾਮਧਾਰੀ

# ਪਹਿਲੇ ਆਜ਼ਾਦੀ ਸੰਗ੍ਰਾਮੀਏ ਸਤਿਗੁਰੂ ਰਾਮ ਸਿੰਘ

ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਸ ਤੋਂ ਬਾਅਦ ਸਿੱਖ ਅੰਗਰੇਜ਼ਾਂ ਦੀਆਂ ਮਨਲੁਭਾਊ ਚਾਲਾਂ ਵਿੱਚ ਗ੍ਰਸੇ ਗਏ। ਮਹਾਰਾਜੇ ਦੀ ਮੌਤ ਤੋਂ ਬਾਅਦ ਸਿੱਖਾਂ ਦੀ ਅਗਵਾਈ ਉਨ੍ਹਾਂ ਸਿੰਘਾਂ ਨੇ ਕੀਤੀ ਜੋ ਮਹਾਰਾਜੇ ਦੇ ਨਿਕਟਵਰਤੀ ਹਾਕਮ ਸਨ ਪਰ ਉਨ੍ਹਾਂ ਦੀ ਰਹਿਣੀ ਬਹਿਣੀ ਅਤੇ ਆਚਰਨ ਉਚਾ ਨਹੀਂ ਸੀ। ਕੋਈ ਹੋਰ ਐਸ਼ਪ੍ਰਸਤੀ ਵਾਲਾ ਰਸਤਾ ਨਾ ਦਿੱਸਦਾ ਹੋਣ ਕਰਕੇ ਉਹ ਵੀ ਅੰਗਰੇਜ਼ਾਂ ਦੇ ਦੋਸਤ ਬਣ ਗਏ। ਗੁਰਦੁਆਰਿਆਂ ਵਿੱਚ ਆਏ ਅੰਗਰੇਜ਼ਾਂ ਦਾ ਵੀ ਚੰਗਾ ਸੁਆਗਤ ਹੁੰਦਾ ਅਤੇ ਉਨ੍ਹਾਂ ਦੇ ਸੋਅਲੇ ਗਾਏ ਜਾਂਦੇ। ਸਿੱਖਾਂ ਵਿੱਚੋਂ ਗੁਰਬਾਣੀ ਪੜ੍ਹਣ ਦੀ ਰੁੱਚੀ, ਕੀਰਤਨ ਅਤੇ ਰਹਿਤ ਮਰਿਆਦਾ ਉਡ-ਪੁਡ ਗਈ। ਗੁਰਦੁਆਰਿਆਂ 'ਤੇ ਲੋਭੀਆਂ ਅਤੇ ਪਾਖੰਡੀਆਂ ਦੇ ਕਬਜੇ ਹੋ ਗਏ।

ਇਸ ਅੰਤਾਂ ਦੀ ਗੂੜ੍ਹੀ ਹਨੇਰੀ ਪਸਰੀ ਰਾਤ ਵਿੱਚ ਪਤਿਤਪੁਣੇ ਅਤੇ ਗੁਲਾਮੀ ਦੀ ਨੀਂਦ ਵਿੱਚ ਸੁੱਤੇ ਭਾਰਤੀਆਂ ਨੂੰ ਕੌਣ ਹਲੂਣੇ ? ਅਜਿਹੇ ਡਰਾਉਣੇ ਵਕਤ ਨੂੰ ਅਤੇ ਆਜ਼ਾਦ ਭਾਰਤ ਦੇ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜੇ ਜਾਣ ਦੇ ਇਕ ਇਕ ਪਲ ਨੂੰ ਜਿਸ ਅਣਖੀ ਯੋਧੇ ਨੇ ਅੱਖੀਂ ਵੇਖ ਕੇ ਦਿਲ 'ਤੇ ਹੰਢਾਇਆ ਹੋਵੇ, ਉਹ ਚੁੱਪ ਨਹੀਂ ਬੈਠਦਾ ਪਰ ਏਨੀ ਵੱਡੀ ਅੰਗਰੇਜ਼ ਸਲਤਨਤ ਨੂੰ ਜਿਸਦੇ ਰਾਜ ਵਿੱਚ ਕਦੇ ਸੂਰਜ ਨਹੀਂ ਸੀ ਛਿਪਦਾ, ਉਸ ਨੂੰ ਇੱਕ ਆਦਮੀ ਕਿਵੇਂ ਵੰਗਾਰੇ ਤੇ ਇਹ ਸੱਚ ਹੋਇਆ ਜਦੋਂ 12 ਅਪ੍ਰੈਲ 1857 ਈ. ਨੂੰ ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪੂਰੇ 158 ਸਾਲ ਬਾਅਦ ਸਤਿਗੁਰੂ ਰਾਮ ਸਿੰਘ ਨੇ ਅਮਨ ਸ਼ਾਂਤੀ ਦਾ ਪ੍ਰਤੀਕ ਚਿੱਟਾ ਝੰਡਾ ਲਹਿਰਾ ਕੇ ਇੱਕ ਅਜਿਹੀ ਅਧਿਆਤਮਿਕ ਲਹਿਰ ਦਾ ਬਿਗਲ ਵਜਾਇਆ ਜਿਸਦੀ ਆਵਾਜ਼ ਦੇਸ਼ ਦੇ ਕੋਨੇ ਕੋਨੇ ਵਿੱਚ ਫੈਲ ਗਈ। ਆਪ ਇਹ ਜਾਣਦੇ ਸਨ ਕਿ ਜਦੋਂ ਕੋਈ ਕੌਮ ਆਪਣਾ ਧਰਮ, ਵਿਰਸਾ, ਸਭਿਆਚਾਰ, ਬੋਲੀ, ਪਹਿਰਾਵਾ ਅਤੇ ਰਹਿਣ-ਸਹਿਣ ਭੁੱਲ ਜਾਂਦੀ ਹੈ ਤਾਂ ਉਹ ਸਿਰਫ਼ ਰਾਜਨੀਤਕ ਤੌਰ 'ਤੇ ਹੀ ਨਹੀਂ ਸਗੋਂ ਉਹ ਮਾਨਸਿਕ ਅਤੇ ਆਤਮਿਕ ਤੌਰ 'ਤੇ ਵੀ ਗੁਲਾਮ ਹੋ ਚੁੱਕੀ ਹੁੰਦੀ ਹੈ। ਆਪ ਨੇ ਗੁਰੂ ਸਾਹਿਬਾਨਾਂ ਦੇ ਸਿੱਖ ਰੂਪੀ ਵਿਰਸੇ ਨੂੰ ਸੰਭਾਲਦਿਆਂ ਭਾਈ ਰਾਇ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ ਭੇਜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਪੰਥ ਲਈ ਲਿਖੀ ਰਹਿਤ ਮਰਿਆਦਾ ਮੰਗਵਾਈ ਅਤੇ ਵਿਸਾਖੀ ਵਾਲੇ ਦਿਨ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਆਤਮਕ ਤੌਰ 'ਤੇ ਬਲਵਾਨ ਬਣਨ ਦਾ ਡੰਕਾ ਵਜਾ ਦਿੱਤਾ।

ਆਪ ਜੀ ਪਿੰਡ-ਪਿੰਡ ਸ਼ਹਿਰ-ਸ਼ਹਿਰ ਗਏ। ਆਪ ਨੇ ਸਿੱਖਾਂ ਦੇ ਆਚਰਣ ਅਤੇ ਰਹਿਣ-ਸਹਿਣ ਨੂੰ ਉਚਾ ਚੁੱਕਿਆ। ਗੁਰਬਾਣੀ ਨੂੰ ਪੜ੍ਹਣ, ਸੁਣਨ ਅਤੇ ਅਮਲ ਕਰਨ ਦੇ ਢੰਗ ਨੂੰ ਕਾਰਗਰ ਢੰਗ ਨਾਲ ਲਾਗੂ ਕੀਤਾ। ਉਸ ਸਮੇਂ ਦੀ ਔਰਤਾਂ ਦੀ ਦੁਰਦਸ਼ਾ ਵਿਰੁੱਧ ਆਵਾਜ਼ ਉਠਾਉਂਦਿਆਂ ਆਪ ਨੇ ਕੁੜੀਆਂ ਮਾਰਨਾ, ਵੱਟਾ ਕਰਨਾ ਅਤੇ ਬਾਲ ਵਿਆਹ ਉਤੇ ਰੋਕ ਲਗਾ ਦਿੱਤੀ ਅਤੇ ਸਿੱਖ ਬੀਬੀਆਂ ਨੂੰ ਸਿੰਘਾਂ ਦੇ ਬਰਾਬਰ ਦਾ ਰੁਤਬਾ ਦਿੰਦਿਆਂ ਅੰਮ੍ਰਿਤ ਦੀ ਦਾਤ ਬਖਸ਼ੀ। ਸਤਿਗੁਰੂ ਰਾਮ ਸਿੰਘ ਨੇ ਅਨੇਕਾਂ ਰਹਿਤਨਾਮੇ ਸਿੱਖ ਸੰਗਤ ਦੇ ਨਾਂ ਜ਼ਾਰੀ ਕੀਤੇ। ਆਪ ਦੀ ਸ਼ੋਭਾ ਦੂਰ-ਦੂਰ ਤੱਕ ਫੈਲ ਗਈ। ਭੈਣੀ ਸਾਹਿਬ ਅਨੇਕਾਂ ਸੰਗਤਾਂ ਦਰਸ਼ਨਾਂ ਲਈ ਆਉਣ ਲੱਗੀਆਂ। ਸਤਿਗੁਰੂ ਰਾਮ ਸਿੰਘ ਨੇ ਸਿੱਖੀ ਦੇ ਪ੍ਰਚਾਰ ਨੂੰ ਹੋਰ ਪ੍ਰਚੰਡ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੱਕ ਦੇ ਇਲਾਕਿਆਂ ਨੂੰ 22 ਹਿੱਸਿਆਂ ਵਿੱਚ ਵੰਡ ਕੇ 22 ਸੂਬੇ ਨੀਯਤ ਕੀਤੇ, ਜਿਨ੍ਹਾਂ ਆਪਣੇ ਆਪਣੇ ਇਲਾਕਿਆਂ ਵਿੱਚ ਸੰਤ ਖਾਲਸੇ ਅਤੇ ਗੁਰਬਾਣੀ ਦਾ ਪ੍ਰਚਾਰ ਕੀਤਾ। ਲੋਕ ਆਤਮਕ ਤੌਰ 'ਤੇ ਬਲਵਾਨ ਬਣਨ ਲੱਗੇ। ਨਾਮਧਾਰੀ ਸੰਤ ਖਾਲਸੇ ਦੀ ਗਿਣਤੀ ਹਜਾਰਾਂ ਤੋਂ ਵਧਦੀ ਵਧਦੀ ਲੱਖਾਂ ਤੱਕ ਪਹੁੰਚ ਗਈ। ਪਿੰਡਾਂ ਦੇ ਪਿੰਡ ਨਾਮਧਾਰੀ ਸਜਣ ਲੱਗੇ। ਇਤਿਹਾਸ ਮੁਤਾਬਕ ਪਹਿਲੇ 8 ਸਾਲਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ 7 ਲੱਖ ਸਿੰਘ ਸਜਾ ਦਿੱਤੇ ਸਨ।

ਆਪ ਨੇ ਸਿੱਖ ਸੰਗਤਾਂ ਨੂੰ ਆਤਮਕ ਅਤੇ ਮਾਨਸਕ ਤੌਰ 'ਤੇ ਆਜ਼ਾਦ ਕਰਵਾ ਲਿਆ, ਪਰ ਰਾਜਨੀਤਕ ਆਜ਼ਾਦੀ ਲਈ ਆਪ ਜੀ ਦੀਆਂ ਦੂਰਦਰਸ਼ੀ ਨਜ਼ਰਾਂ ਇਹ ਭਾਂਪਦੀਆਂ ਸਨ ਕਿ ਸ਼ਕਤੀਸ਼ਾਲੀ ਬਰਤਾਨਵੀ ਸਰਕਾਰ ਨਾਲ ਹਥਿਆਰਾਂ ਨਾਲ ਆਢਾ ਲਾਉਣ ਨਾਲ ਪੰਥ ਨੂੰ ਗੰਭੀਰ ਮੁਸ਼ਕਲਾਂ ਵਿਚੋਂ ਗੁਜਰਨਾ ਪੈ ਸਕਦਾ ਹੈ। ਇਸ ਲਈ ਦੇਸ਼ ਨੂੰ ਆਜ਼ਾਦ ਕਰਾਉਣ ਲਈ ਆਪ ਦਾ ਪਹਿਲਾ ਕਦਮ ਬਹੁਤ ਹੀ ਕਾਰਗਰ ਅਤੇ ਮਜਬੂਤ ਢੰਗ ਨਾਲ ਨਾ-ਮਿਲਵਰਤਣ ਦਾ ਹਥਿਆਰ ਵਰਤਣਾ ਸੀ। ਆਪ ਦੇ ਬਾਈਕਾਟ ਦੇ ਹਥਿਆਰ ਵਿੱਚ ਸਰਕਾਰੀ ਨੌਕਰੀਆਂ, ਸਕੂਲਾਂ, ਕਾਲਜਾਂ, ਹਸਪਤਾਲਾਂ, ਵਿਦੇਸੀ ਵਸਤੂਆਂ, ਕੋਰਟ ਕਚਹਿਰੀਆਂ ਦੇ ਬਾਈਕਾਟ ਦੇ ਨਾਲ ਨਾਲ ਰੇਲਗੱਡੀ 'ਤੇ ਸਫਰ ਕਰਨ ਅਤੇ ਅੰਗਰੇਜ਼ ਦੀ ਕੱਢੀ ਨਹਿਰ ਦੇ ਕਿਨਾਰੇ ਖੜ੍ਹੀ ਕਿੱਕਰ ਦੀ ਦਾਤਣ ਤੋੜਣ ਤੱਕ ਦੀ ਵੀ ਪਾਬੰਦੀ ਲਗਾ ਦਿੱਤੀ। ਨਾਮਧਾਰੀ ਲਹਿਰ ਵਿੱਚ ਸਵਦੇਸ਼ੀ ਦਾ ਪ੍ਰਚਾਰ ਹੋਇਆ, ਲੋਕੀਂ ਘਰ ਦਾ ਖੱਦਰ ਬੁਣ ਕੇ ਹੀ ਪਹਿਨਦੇ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਡਾਕ ਪ੍ਰਬੰਧ ਸ਼ੁਰੂ ਕੀਤਾ। ਜਿਸਨੂੰ ਅੰਗਰੇਜ਼ ਦੇ ਦਸਤਾਵੇਜਾਂ ਵਿੱਚ 'ਕੂਕਾ ਪੋਸਟਲ ਆਰਡਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਤਿਗੁਰੂ ਜੀ ਨੇ ਪੂਰਨ ਆਜ਼ਾਦੀ ਪ੍ਰਾਪਤੀ ਲਈ ਰੂਸ, ਕਸ਼ਮੀਰ, ਹੈਦਰਾਬਾਦ, ਲਖਨਊ ਅਤੇ ਗਵਾਲੀਅਰ ਦੇ ਰਾਜਿਆਂ ਨਾਲ ਆਜ਼ਾਦੀ ਪ੍ਰਤੀ ਵਿਚਾਰਾਂ ਸ਼ੁਰੂ ਕਰ ਲਈਆਂ। ਆਪ ਨੇ ਫੌਜੀ ਟੁਕੜੀ 'ਕੂਕਾ ਰਜਮੈਂਟ' ਵੀ ਖੜ੍ਹੀ ਕਰ ਲਈ। ਉਸ ਸਮੇਂ ਸੰਤ ਖਾਲਸੇ ਨੇ ਇਹ ਗਾਉਣਾ ਸ਼ੁਰੂ ਕਰ ਦਿੱਤਾ -

ਅਸਾਂ ਹਿੰਦ ਵਿੱਚ ਗ਼ਦਰ ਮਚਾਉਣਾ,
ਕੱਢਣਾ ਫਰੰਗੀਆਂ ਨੂੰ।

ਨਾਮਧਾਰੀ ਲਹਿਰ ਆਜ਼ਾਦੀ ਦੀ ਲੜਾਈ ਲੜਦੀ ਅਨੇਕਾਂ ਅਸਹਿ ਕਸ਼ਟਾਂ ਵਿਚੋਂ ਗੁਜਰੀ। 66 ਸਿੰਘਾਂ ਨੂੰ ਮਾਲੇਰਕੋਟਲੇ ਵਿਖੇ ਤੋਪਾਂ ਨਾਲ ਉਡਾ ਦਿੱਤਾ ਗਿਆ। ਲੁਧਿਆਣਾ, ਰਾਏਕੋਟ ਅਤੇ ਅੰਮ੍ਰਿਤਸਰ ਵਿੱਚ ਅਨੇਕਾਂ ਸਿੰਘਾਂ ਨੂੰ ਫਾਂਸੀਆਂ 'ਤੇ ਚੜ੍ਹਾ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ। ਸਾਰੇ ਸੂਬਿਆਂ ਨੂੰ ਜੇਲ੍ਹਾਂ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ, ਜਿਸ ਨਾਲ ਲੋਕਾਂ ਵਿੱਚ ਹੋਰ ਰੋਹ ਪੈਦਾ ਹੋਇਆ ਅਤੇ ਅਨੇਕਾਂ ਆਜ਼ਾਦੀ ਲਹਿਰਾਂ ਉਤਪੰਨ ਹੋਈਆਂ। ਸਿੱਖ ਪੰਥ ਵਿੱਚ ਨਵੀਂ ਰੂਹ ਫੂਕ ਕੇ ਅੰਗਰੇਜ਼ਾਂ ਦੀਆਂ ਜੜ੍ਹਾਂ ਹਿਲਾ ਦੇਣ ਵਾਲੇ ਭਾਰਤ ਵਰਸ਼ ਵਿੱਚ ਸਤਿਗੁਰੂ ਰਾਮ ਸਿੰਘ ਪਹਿਲੇ ਭਾਰਤੀ ਸਨ। ਸਤਿਗੁਰੂ ਜੀ ਦੀ ਇਸ ਆਜ਼ਾਦੀ ਲਹਿਰ ਦਾ ਜੇਕਰ ਉਥਾਨ ਨਾ ਹੁੰਦਾ ਤਾਂ ਅੱਜ ਸਿੱਖ ਪੰਥ ਦੀ ਸਥਿਤੀ ਕੁਝ ਹੋਰ ਹੋਣੀ ਸੀ।

- ਗੁਰਬਚਨ ਸਿੰਘ ਭੁੱਲਰ

# ਪੰਜਾਬੀ ਨਾਲ ਆਪਣੇ ਹੀ ਘਰ ਬੇਇਨਸਾਫ਼ੀ ਤੇ ਧੱਕਾ ਕਿਉਂ ?

**(ਇਹ ਗੁਰਬਚਨ ਸਿੰਘ ਭੁੱਲਰ ਦਾ ਉਹ ਲੇਖ ਹੈ ਜੋ ਪੰਜਾਬ ਅਤੇ ਪੰਜਾਬੀਆਂ ਵਿਚ ਚਰਚਾ ਦਾ ਕੇਂਦਰ ਬਣਿਆ ਹੋਇਆ ਹੈ। ਅਖ਼ਬਾਰ ਵਿਚੋਂ ਲੇਖ ਪੜ੍ਹਦਿਆਂ ਹੀ ਸਵੇਰੇ ਸਵੇਰੇ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਪ੍ਰਿੰਸੀਪਲ ਸੈਕਰੈਟਰੀ ਸ੍ਰੀ ਐਸ.ਕੇ.ਸੰਧੂ ਨੇ ਫੋਨ ਰਾਹੀਂ ਲੇਖਕ ਨਾਲ ਸੰਪਰਕ ਕੀਤਾ ਅਤੇ ਲੇਖ ਦੇ ਅੰਤਲੇ ਪੈਰੇ ਵਿਚ ਕੀਤੀਆਂ ਗਈਆਂ ਮੰਗਾਂ ਬਾਰੇ ਜਾਣਕਾਰੀ ਚਾਹੀ। ਮੁੱਢਲੀ ਜਾਣਕਾਰੀ ਦੇਣ ਮਗਰੋਂ ਭੁੱਲਰ ਨੇ ਫੋਨ ਸੰਪਰਕ ਦਿੰਦਿਆਂ ਸੁਝਾਅ ਦਿੱਤਾ ਕਿ ਮੁਕੰਮਲ ਵੇਰਵੇ ਲਈ ਉਹ ਚੰਡੀਗੜ੍ਹ ਦੇ ਹੀ ਲੇਖਕ ਪ੍ਰਤੀਨਿਧਾਂ ਨਾਲ ਸੰਪਰਕ ਕਰ ਲੈਣ। ਨਾਲ ਹੀ ਉਹਨੇ ਦੋ ਲੇਖਕਾਂ ਨੂੰ ਸਭ ਕੁਝ ਦੱਸ ਕੇ ਲੋੜੀਂਦਾ ਵੇਰਵਾ ਤਿਆਰ ਰੱਖਣ ਵਾਸਤੇ ਕਹਿ ਦਿੱਤਾ। ਸ੍ਰੀ ਸੰਧੂ ਨੇ ਦੋਵਾਂ ਲੇਖਕਾਂ ਨੂੰ ਉਸੇ ਦਿਨ ਚਾਰ ਵਜੇ ਮੀਟਿੰਗ ਲਈ ਬੁਲਾ ਲਿਆ ਅਤੇ ਸਾਰੀ ਜਾਣਕਾਰੀ ਲੈ ਕੇ ਇਕਰਾਰ ਕੀਤਾ ਕਿ ਇਸ ਸੰਬੰਧ ਵਿਚ ਛੇਤੀ ਹੀ ਮੁੱਖ ਮੰਤਰੀ ਜੀ ਨਾਲ ਗੱਲ ਕੀਤੀ ਜਾਵੇਗੀ। - ਸੰਪਾਦਕ)**

ਇਹ ਪੰਜਾਬੀ ਸੂਬੇ ਦੀ ਪੰਜਾਹਵੀਂ ਵਰ੍ਹੇਗੰਢ ਦਾ ਵਰ੍ਹਾ ਹੈ। ਇਹਨਾਂ ਪੰਜਾਹ ਸਾਲਾਂ ਵਿਚ ਪੰਜਾਬ ਉੱਤੇ ਮੁੱਖ ਰੂਪ ਵਿਚ ਅਕਾਲੀਆਂ ਤੇ ਕਾਂਗਰਸੀਆਂ ਨੇ ਬਦਲ ਬਦਲ ਕੇ ਰਾਜ ਕੀਤਾ ਹੈ। ਹੋਰ ਗੱਲਾਂ ਬਾਰੇ ਇਹਨਾਂ ਦੀਆਂ ਪਹੁੰਚਾਂ ਵਿਚ ਫ਼ਰਕ ਹੋ ਸਕਦੇ ਹਨ ਪਰ ਭਾਸ਼ਾ ਤੇ ਵਿਦਿਆ ਵੱਲ ਰਵਈਏ ਦੇ ਪੱਖੋਂ ਦੋਵੇਂ ਵੱਡੀ ਹੱਦ ਤੱਕ ਪੱਕੇ ਤੇ ਸਕੇ ਮਸੇਰੇ ਭਰਾ ਸਿੱਧ ਹੋਏ ਹਨ। "ਵੱਡੀ ਹੱਦ ਤੱਕ" ਮੈਂ ਇਸ ਲਈ ਕਿਹਾ ਹੈ ਕਿ ਦੋਵਾਂ ਦੀ ਪਹੁੰਚ ਵਿਚ ਇਕ ਫ਼ਰਕ ਜ਼ਰੂਰ ਦੇਖਿਆ ਜਾ ਸਕਦਾ ਹੈ। ਜਿਥੇ ਕਾਂਗਰਸੀ ਪੰਜਾਬੀ ਭਾਸ਼ਾ ਵੱਲ ਨਾਸਮਝੀ ਤੇ ਅਣਗਹਿਲੀ ਦਿਖਾ ਕੇ ਇਹਦਾ ਨੁਕਸਾਨ ਕਰਦੇ ਰਹੇ ਹਨ, ਅਕਾਲੀਆਂ ਦੀ ਪਹੁੰਚ ਪੰਜਾਬੀ ਭਾਸ਼ਾ ਨਾਲ ਬੇਇਨਸਾਫ਼ੀ ਤੇ ਧੱਕੇ ਵਾਲੀ ਰਹੀ ਹੈ। ਮੇਰਾ ਯਕੀਨ ਅਤੇ ਦਾਅਵਾ ਹੈ ਕਿ ਜੇ ਲਛਮਣ ਸਿੰਘ ਗਿੱਲ ਅਨ-ਅਕਾਲੀ ਬਣ ਕੇ ਪੰਜਾਬੀ ਨੂੰ ਰਾਜਭਾਸ਼ਾ ਦਾ ਦਰਜਾ ਨਾ ਦਿੰਦਾ, ਕਿਸੇ ਅਕਾਲੀ ਜਾਂ ਕਾਂਗਰਸੀ ਸਰਕਾਰ ਨੇ ਅੱਜ ਤੱਕ ਵੀ ਅਜਿਹਾ ਨਹੀਂ ਸੀ ਕਰਨਾ। ਲੇਖਕਾਂ ਤੇ ਬੁੱਧੀਮਾਨਾਂ ਨੇ ਇਸ ਮੰਗ ਨੂੰ ਲੈ ਕੇ ਮਟਕਾ ਚੌਕ ਵਿਚ ਉਸੇ ਤਰ੍ਹਾਂ ਧਰਨੇ ਦਿੰਦੇ ਤੇ ਪੁਲਸ ਦੀ ਕੁੱਟ ਖਾਂਦੇ ਰਹਿਣਾ ਸੀ ਜਿਵੇਂ ਉਹ ਪੰਜਾਬੀ ਦੀ ਵਰਤੋਂ ਨਾ ਕਰਨ ਵਾਲੇ ਅਧਿਕਾਰੀਆਂ ਨੂੰ ਸਜ਼ਾ ਵਾਲੀ ਧਾਰਾ ਲਾਗੂ ਕਰਵਾਉਣ ਵਾਸਤੇ ਖੱਜਲ ਹੁੰਦੇ ਰਹਿੰਦੇ ਹਨ।

ਇਹ ਤੱਥ ਸਭ ਜਾਣਦੇ ਹਨ ਕਿ ਦੁਨੀਆ ਭਰ ਦੇ ਭਾਸ਼ਾ-ਵਿਗਿਆਨੀ ਬੱਚੇ ਦੀ ਮੁੱਢਲੀ ਪੜ੍ਹਾਈ ਸਿਰਫ਼ ਮਾਤਭਾਸ਼ਾ ਵਿਚ ਕਰਵਾਉਣ ਦੀ ਵਾਜਬਤਾ ਬਾਰੇ ਇਕ-ਮੱਤ ਹਨ। ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਕਿ ਅੱਜ ਦੇ ਸਮੇਂ ਵਿਚ ਗਿਆਨ-ਵਿਗਿਆਨ ਨਾਲ ਜੁੜਨ ਲਈ ਅੰਗਰੇਜ਼ੀ ਦੀ ਜਾਣਕਾਰੀ, ਤੇ ਜੇ ਹੋ ਸਕੇ ਮੁਹਾਰਿਤ, ਵਿਹਾਰਕ ਪੱਖੋਂ ਜ਼ਰੂਰੀ, ਸਗੋਂ ਲਾਜ਼ਮੀ ਹੋ ਗਈ ਹੈ। ਇਹ ਇਕ ਵੱਖਰਾ ਵਿਸ਼ਾ ਹੈ ਕਿ ਅੰਗਰੇਜ਼ੀ ਕਿਵੇਂ, ਕਿਸ ਅਕਾਦਮਿਕ ਹੈਸੀਅਤ ਨਾਲ ਤੇ ਕਿਹੜੀ ਜਮਾਤ ਤੋਂ ਪੜ੍ਹਾਉਣੀ ਚਾਹੀਦੀ ਹੈ। ਪਿਛਲੇ ਇਕ ਲੇਖ ਵਿਚ ਮੈਂ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਦੀ ਥਾਂ ਅੰਗਰੇਜ਼ੀ ਪੜ੍ਹਾਉਣ ਦੇ ਅਕਾਲੀਆਂ ਦੇ ਤੋਤਾ ਸਿੰਘੀ ਫ਼ੈਸਲੇ ਦਾ ਜ਼ਿਕਰ ਕੀਤਾ ਸੀ। ਇਹ ਫ਼ੈਸਲਾ ਲੈਣਾ ਹੀ ਪੰਜਾਬੀ-ਵਿਰੋਧੀ ਕਦਮ ਸੀ ਪਰ ਇਹਦਾ ਐਲਾਨ ਚੰਡੀਗੜ੍ਹ ਵਿਚ ਕਰਨ ਦੀ ਥਾਂ ਪੰਜਾਬੀ ਮਾਂ ਦੇ ਸੱਚੇ ਸਪੂਤ ਲਛਮਣ ਸਿੰਘ ਗਿੱਲ ਦੇ ਪਿੰਡ ਜਾ ਕੇ ਕਰਨਾ ਪੰਜਾਬੀ ਨਾਲ ਘੋਰ ਬੇਇਨਸਾਫ਼ੀ ਤੇ ਧੱਕੇ ਦਾ ਪ੍ਰਮਾਣ ਸੀ।

ਆਪਣੀ ਨਿੱਜੀ ਲਾਇਬਰੇਰੀ ਵਿਚੋਂ ਭਾਸ਼ਾ ਤੇ ਸਭਿਆਚਾਰ ਬਾਰੇ ਅਕਾਲੀ ਤੇ ਕਾਂਗਰਸੀ ਸਰਕਾਰਾਂ ਦੇ ਕਾਰਨਾਮਿਆਂ ਦੀ ਮੋਟੀ ਕਾਲੀ ਫ਼ਾਈਲ ਫਰੋਲਦਿਆਂ ਇਕ ਅਹਿਮ ਕਤਰਨ ਮੇਰੇ ਹੱਥ ਲੱਗ ਗਈ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਖ਼ਬਾਰਾਂ ਨੂੰ ਜਾਰੀ ਕੀਤਾ ਹੋਇਆ ਇਕ ਇਸ਼ਤਿਹਾਰ ਹੈ ਜੋ ਸੰਤ ਫ਼ਤਹਿ ਸਿੰਘ ਨਾਲ ਸੰਬੰਧ ਰਖਦਾ ਹੈ। ਪੰਜਾਬੀ ਸੂਬਾ ਬਣਵਾਉਣ ਵਿਚ ਸੰਤ ਜੀ ਦੀ ਦੇਣ ਬਹੁਤ ਵੱਡੀ ਰਹੀ। ਮੈਨੂੰ ਬਚਪਨ ਤੋਂ ਹੀ ਉਹਨਾਂ ਬਾਰੇ ਸੁਣਨ-ਜਾਣਨ ਦਾ ਮੌਕਾ ਮਿਲਦਾ ਰਿਹਾ ਸੀ। ਉਹਨਾਂ ਦਾ ਟਿਕਾਣਾ ਤਾਂ ਰਾਜਸਥਾਨ ਵਿਚ ਬੁੱਢਾ ਜੋਹੜ ਸੀ ਪਰ ਜਨਮ-ਪਿੰਡ ਬਦਿਆਲਾ ਸੀ ਜੋ ਮੇਰੇ ਪਿੰਡ ਤੋਂ ਕੁੱਲ ਦੋ ਕੋਹ ਵਾਟ ਅੱਗੇ ਹੈ। ਉਹ ਹੋਰ ਮੌਕਿਆਂ ਤੋਂ ਇਲਾਵਾ ਹਰ ਸਾਲ ਪਾਠ ਕਰਵਾਉਣ ਵਾਸਤੇ ਪਿੰਡ ਜ਼ਰੂਰ ਆਉਂਦੇ। ਉਹਨਾਂ ਦੇ ਪਿੰਡ ਦੇ ਹੀ ਨਹੀਂ ਸਗੋਂ ਇਲਾਕੇ ਦੇ ਲੋਕਾਂ ਦੀ ਚਿਰੋਕਣੀ ਮੰਗ ਰਹੀ ਹੈ ਕਿ ਪੰਜਾਬੀ ਸੂਬੇ ਲਈ ਉਹਨਾਂ ਦੀ ਦੇਣ ਦਾ ਆਦਰ ਕਰਦਿਆਂ ਉਹਨਾਂ ਦੀ ਯਾਦਗਾਰ ਵਜੋਂ ਸੰਸਥਾਵਾਂ ਉਸਾਰੀਆਂ ਜਾਣ। ਸਮੇਂ ਸਮੇਂ ਆਈਆਂ ਅਕਾਲੀ ਸਰਕਾਰਾਂ ਨੇ ਕਈ ਵਾਰ ਕਈ ਕਈ ਐਲਾਨ ਕੀਤੇ ਜੋ ਨਾ ਕਦੀ ਪੂਰੇ ਹੋਣੇ ਸਨ ਤੇ ਨਾ ਹੀ ਹੋਏ। ਇਕ ਖੋਖਲਾ ਵਾਅਦਾ ਸਰਕਾਰੀ ਕਾਲਜ ਖੋਲ੍ਹਣ ਦਾ ਸੀ। ਜਦੋਂ ਲੋਕਾਂ ਵਿਚ ਰੋਸ ਵਧਣ ਲਗਿਆ ਤਾਂ ਸਰਕਾਰੀ ਕਾਲਜ ਦੀ ਥਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਿੰਡ ਵਿਚ 'ਸੰਤ ਬਾਬਾ ਫ਼ਤਹਿ ਸਿੰਘ ਪਬਲਿਕ ਸਕੂਲ' ਖੋਲ੍ਹਣ ਦਾ ਐਲਾਨ ਕਰ ਕੇ ਕੰਮ ਸਾਰ ਦਿੱਤਾ।

ਕਮੇਟੀ ਨੇ 7 ਮਾਰਚ 2010 ਦੇ ਪੰਜਾਬੀ ਅਖ਼ਬਾਰਾਂ ਵਿਚ ਇਸ ਸਕੂਲ ਦਾ ਜੋ ਇਸ਼ਤਿਹਾਰ ਛਪਵਾਇਆ, ਉਹ ਮੇਰੇ ਸਾਹਮਣੇ ਪਿਆ ਹੈ ਤੇ ਗ਼ੌਰ ਦੇ ਕਾਬਿਲ ਹੈ। ਸਿਰਲੇਖ ਵਜੋਂ ਤਿੰਨ ਸਤਰਾਂ ਅੰਗਰੇਜ਼ੀ ਅੱਖਰਾਂ ਵਿਚ ਹਨ। ਅੱਗੇ 'ਵਜ਼ੀਫ਼ਾ' ਤੇ 'ਜਮਾਤਾਂ' ਜਿਹੇ ਪ੍ਰਚਲਿਤ ਸ਼ਬਦ ਵਰਤਣ ਦੀ ਥਾਂ ਗੁਰਮੁਖੀ ਵਿਚ 'ਸਕਾਲਰਸ਼ਿਪ' ਤੇ 'ਕਲਾਸਾਂ' ਜਿਹੇ ਸ਼ਬਦ ਲਿਖੇ ਗਏ ਹਨ। ਦਿਲਚਸਪ ਗੱਲ ਦੇਖੋ, 'ਜਥੇਦਾਰ ਅਵਤਾਰ ਸਿੰਘ' ਸੰਤ ਜੀ ਦੇ ਨਾਂ ਨਾਲੋਂ ਮੋਟੇ ਅੱਖਰਾਂ ਵਿਚ ਛਪਿਆ ਹੋਇਆ ਹੈ। ਉਹਦੀ ਮਹਿਮਾ ਵੀ "ਮਾਨਵਤਾ ਦੀ ਭਲਾਈ ਤੇ ਸੇਵਾ ਵਿਚ ਪ੍ਰਤੀਬੱਧਤਾ ਰੱਖਦੇ ਹੋਏ ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਸੁਚੱਜੀ, ਦੂਰ-ਅੰਦੇਸ਼ ਅਤੇ ਸੁਯੋਗ ਸਰਪ੍ਰਸਤੀ ਅਧੀਨ ਵਿਦਿਆ ਦੇ ਮਿਆਰ ਵਿਚ ਗੁਣਾਤਮਕ ਸੁਧਾਰ ਲਿਆਉਣ ਹਿਤ" ਲਿਖ ਕੇ ਕੀਤੀ ਗਈ ਹੈ। ਇਸ ਦੇ ਉਲਟ ਸੰਤ ਜੀ ਦੇ ਨਾਂ ਨਾਲ ਇਕ ਵੀ ਉਸਤਤੀ ਸ਼ਬਦ ਨਹੀਂ ਲਾਇਆ ਗਿਆ। ਉਹਨਾਂ ਦਾ ਨਾਂ ਵੀ ਸਿਰਫ਼ ਸਕੂਲ ਦੇ ਨਾਂ 'ਸੰਤ ਬਾਬਾ ਫ਼ਤਹਿ ਸਿੰਘ ਪਬਲਿਕ ਸਕੂਲ' ਵਿਚ ਹੀ ਆਇਆ ਹੈ। ਪੂਰੇ ਇਸ਼ਤਿਹਾਰ ਵਿਚ ਹੋਰ ਕਿਤੇ ਉਹਨਾਂ ਦਾ ਕੋਈ ਜ਼ਿਕਰ ਨਹੀਂ। ਤਸਵੀਰ ਵੀ ਸਿਰਫ਼ ਸ੍ਰੀਮਾਨ ਪ੍ਰਧਾਨ ਜੀ ਦੀ ਹੀ ਹੈ, ਸੰਤ ਜੀ ਦਾ ਚਿਹਰਾ ਗ਼ੈਰਹਾਜ਼ਰ ਹੈ। ਇਸ਼ਤਿਹਾਰ ਦੀ ਸਭ ਤੋਂ ਸ਼ਰਮਨਾਕ ਗੱਲ, ਜਿਸ ਕਰਕੇ ਹਰ ਪੰਜਾਬੀ ਨੂੰ ਆਪਣਾ ਸਿਰ ਨੀਵਾਂ

ਕਰ ਲੈਣਾ ਚਾਹੀਦਾ ਹੈ, ਉਸ ਵਿਚ ਛਪੀ ਹੋਈ ਇਹ ਸੂਚਨਾ ਹੈ, **"ਪੜ੍ਹਾਈ ਅੰਗਰੇਜ਼ੀ ਮਾਧਿਅਮ ਵਿਚ ਕਰਵਾਈ ਜਾਵੇਗੀ। ਬੱਚਿਆਂ ਤੇ ਅਧਿਆਪਕਾਂ ਲਈ ਸਕੂਲ ਵਿਚ ਅੰਗਰੇਜ਼ੀ ਬੋਲਣਾ ਲਾਜ਼ਮੀ ਹੋਵੇਗਾ।"**

ਇਸ ਸੂਚਨਾ ਦੇ ਬਾਵਜੂਦ ਵਿਦਿਆਰਥੀਆਂ ਨੂੰ ਸਾਹਿਤ, ਧਰਮ, ਵਿਰਸੇ ਤੇ ਕਦਰਾਂ-ਕੀਮਤਾਂ ਨਾਲ ਜੋੜਨ ਲਈ ਵਿਸ਼ੇਸ਼ ਯਤਨਾਂ ਦਾ ਦਮਗਜਾ ਵੀ ਮਾਰਿਆ ਗਿਆ ਹੈ। ਜ਼ਾਹਿਰ ਹੈ, ਇਹ ਯਤਨ "ਬੋਲੀ ਅਵਰ ਤੁਮਾਰੀ" ਅੰਗਰੇਜ਼ੀ ਰਾਹੀਂ ਕੀਤੇ ਜਾਣਗੇ। ਅਰਥਾਤ, ਵਿਦਿਆਰਥੀਆਂ ਨੂੰ ਸਿੱਖ ਧਰਮ ਦੇ ਪਰਪੱਕ ਬਣਾਉਣ ਲਈ ਬਾਣੀ ਅੰਗਰੇਜ਼ੀ ਰਾਹੀਂ ਦ੍ਰਿੜ੍ਹ ਕਰਵਾਈ ਜਾਵੇਗੀ ਅਤੇ ਸਾਹਿਤ ਦੀ ਜਾਣਕਾਰੀ ਦੇਣ ਲਈ ਵਾਰਿਸ, ਬੁੱਲ੍ਹਾ, ਗੁਰਬਖ਼ਸ਼ ਸਿੰਘ, ਆਦਿ ਦੀਆਂ ਰਚਨਾਵਾਂ ਅੰਗਰੇਜ਼ੀ ਵਿਚ ਸਮਝਾਈਆਂ ਜਾਣਗੀਆਂ। ਪੰਜਾਬੀ ਕਦਰਾਂ-ਕੀਮਤਾਂ ਸਿਖਾਉਣ ਲਈ ਦਾਦੇ, ਦਾਦੀ, ਪਿਤਾ, ਮਾਤਾ, ਭਰਾ, ਭੈਣ, ਆਦਿ ਵਾਸਤੇ ਪਿਆਰ-ਸਤਿਕਾਰ ਦੀ ਗੁੜ੍ਹਤੀ ਸਕੂਲ ਵਿਚ ਗਰੈਂਡਪਾ ਡੇਅ, ਗਰੈਨੀ ਡੇਅ, ਫ਼ਾਦਰਜ਼, ਮਦਰਜ਼, ਬਰਦਰਜ਼ ਤੇ ਸਿਸਟਰਜ਼ ਡੇਅ ਮਨਾ ਕੇ ਦਿੱਤੀ ਜਾਵੇਗੀ। ਸ਼੍ਰੋਮਣੀ ਕਮੇਟੀ ਦਾ ਆਪਣੇ ਅਧੀਨ ਅੰਗਰੇਜ਼ੀ ਮਾਧਿਅਮ ਵਾਲੇ ਸਕੂਲ ਖੋਲ੍ਹਣ ਦਾ ਫ਼ੈਸਲਾ ਲੈਣਾ ਹੀ ਪੰਜਾਬੀ-ਵਿਰੋਧੀ ਕਦਮ ਸੀ ਪਰ ਅਜਿਹਾ ਸਕੂਲ ਪੰਜਾਬੀ ਸੂਬੇ ਦੇ ਸੰਘਰਸ਼ ਦੇ ਮੋਹਰੀ ਪੰਜਾਬੀ ਮਾਂ ਦੇ ਸੱਚੇ ਸਪੂਤ ਸੰਤ ਫ਼ਤਹਿ ਸਿੰਘ ਦੇ ਨਾਂ ਉੱਤੇ ਉਹਦੇ ਪਿੰਡ ਖੋਲ੍ਹਣਾ ਪੰਜਾਬੀ ਨਾਲ ਘੋਰ ਬੇਇਨਸਾਫ਼ੀ ਤੇ ਧੱਕੇ ਦਾ ਪ੍ਰਮਾਣ ਹੈ। ਪੰਜਾਬੀ ਦੇ ਠੇਕੇਦਾਰ ਤੇ ਰਖਵਾਲੇ ਹੋਣ ਦਾ ਵਿਖਾਵਾ ਕਰਨ ਵਾਲੇ ਇਹਨਾਂ ਕਮੇਟੀਬਾਜਾਂ ਨੂੰ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਰਖਦਿਆਂ ਅਤੇ ਬੱਚਿਆਂ ਤੇ ਅਧਿਆਪਕਾਂ ਲਈ ਅੰਗਰੇਜ਼ੀ ਬੋਲਣੀ ਲਾਜ਼ਮੀ ਕਰਾਰ ਦਿੰਦਿਆਂ ਕੋਈ ਲਾਜ ਨਹੀਂ ਆਈ।

ਬਾਦਲ ਅਕਾਲੀ ਦਲ ਕੇਂਦਰ ਸਮੇਤ ਐਨ ਡੀ ਏ ਵਿਚ ਸੱਤਾ ਦਾ ਭਾਈਵਾਲ ਹੈ। ਕੁਦਰਤੀ ਹੈ ਕਿ ਪੰਜਾਬ ਦੇ ਰਾਜ-ਭਾਗ ਵਿਚ ਬੀਜੇਪੀ ਬਰਾਬਰ ਦੀ ਹਿੱਸੇਦਾਰ ਹੈ। ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਕਿਸੇ ਵੀ ਸੰਗਤ ਦਰਸ਼ਨ, ਸਭਾ, ਪ੍ਰੈੱਸ ਕਾਨਫ਼ਰੰਸ, ਆਦਿ ਵਿਚ ਬੋਲ ਰਹੇ ਹੋਣ, ਉਹ ਹੋਰ ਕੁਝ ਕਹਿਣਾ ਤਾਂ ਬੇਸ਼ੱਕ ਭੁੱਲ ਜਾਣ ਪਰ ਸਰਕਾਰ ਚਲਾਉਣ ਵਿਚ ਬੀਜੇਪੀ ਨਾਲ ਨਹੁੰ-ਮਾਸ ਵਾਲੇ ਅਟੁੱਟ ਰਿਸ਼ਤੇ ਉੱਤੇ ਜ਼ੋਰ ਦੇਣਾ ਨਹੀਂ ਭੁਲਦੇ। ਅਜਿਹੇ ਵੇਲੇ ਮੈਨੂੰ ਸੁਤੇਸਿਧ ਇਕ ਲੋਕਗੀਤ ਯਾਦ ਆ ਜਾਂਦਾ ਹੈ, "ਅੱਧੀ ਤੇਰੀ ਹਾਂ ਮੁਲਾਹਜੇਦਾਰਾ, ਅੱਧੀ ਹਾਂ ਮੈਂ ਹੌਲਦਾਰ ਦੀ!" ਜਦੋਂ ਤੋਂ ਬਾਦਲ ਜੀ ਨੇ ਬੀਜੇਪੀ ਨਾਲ ਨਹੁੰ-ਮਾਸੀ ਰਿਸ਼ਤਾ ਬਣਾਇਆ ਹੈ, ਉਹ ਪੰਜਾਬ ਦੇ ਤਾਂ ਅੱਧੇ ਹੀ ਰਹਿ ਗਏ ਹਨ, ਬਾਕੀ ਅੱਧੇ ਆਰ ਐਸ ਐਸ/ਬੀਜੇਪੀ ਦੇ ਹੋ ਗਏ ਹਨ। ਤੇ ਉਹ ਅੱਧੋ-ਅੱਧ ਦਾ ਇਹ ਧਰਮ ਪੂਰੇ ਸਿਦਕ-ਸਿਰੜ ਨਾਲ ਨਿਭਾਉਂਦੇ ਆਏ ਹਨ। ਕੁਦਰਤੀ ਹੈ ਕਿ ਬੀਜੇਪੀ ਦੇ ਆਗੂ ਅਕਾਲੀਆਂ ਦੇ ਮੰਚਾਂ ਦੀ ਸ਼ੋਭਾ ਵਧਾਉਂਦੇ ਹਨ ਅਤੇ ਅਕਾਲੀ ਆਗੂ ਉਹਨਾਂ ਦੇ ਮੰਚਾਂ ਦੀ ਰੌਣਕ ਬਣਦੇ ਹਨ। ਜੇ ਇਹਨਾਂ ਵਿਚੋਂ ਕਿਸੇ ਇਕ ਪਾਰਟੀ ਦੇ ਮੰਚ ਉੱਤੇ ਦੂਜੀ ਪਾਰਟੀ ਦਾ ਕੋਈ ਆਗੂ ਨਾ ਪਹੁੰਚੇ, ਅਖ਼ਬਾਰਾਂ ਵਿਚ ਘੁਸਰ-ਮੁਸਰ ਹੋਣ ਲਗਦੀ ਹੈ।

ਵੈਸੇ ਇਸ ਅਕਾਲੀ-ਬੀਜੇਪੀ "ਨਹੁੰ-ਮਾਸੀ ਅਟੁੱਟ ਰਿਸ਼ਤੇ" ਦਾ ਹੀਜ-ਪਿਆਜ ਇਹ ਹੈ ਕਿ ਭਾਵੇਂ ਪੰਜਾਬ ਦੇ ਨਵੇਂ ਹਾਲਾਤ ਤੋਂ ਮਜਬੂਰ ਹੋ ਕੇ ਬੀਜੇਪੀ ਨੇ ਆਪਣੇ ਪਹਿਲੇ ਅਵਤਾਰ ਜਨਸੰਘ ਵਾਂਗ ਪੰਜਾਬੀ ਨੂੰ ਮਾਤਭਾਸ਼ਾ ਮੰਨਣ ਤੋਂ ਨੰਗਾ-ਚਿੱਟਾ ਇਨਕਾਰ ਕਰਨਾ ਤਾਂ ਛੱਡ ਦਿੱਤਾ ਹੈ ਪਰ ਦਿਲੋਂ ਅਜੇ ਵੀ ਮਾਤਭਾਸ਼ਾ ਵਜੋਂ ਪਰਵਾਨ ਨਹੀਂ ਕੀਤਾ। ਇਕ ਮਿਸਾਲ ਦੇਖੋ, ਪਤਾ ਨਹੀਂ ਕਿਥੋਂ ਲਏ, ਮੇਰੇ ਈਮੇਲ ਪਤੇ ਉੱਤੇ ਪੰਜਾਬ ਬੀਜੇਪੀ ਦੇ ਇਕ ਮੁੱਖ ਆਗੂ ਤੇ ਸਾਬਕਾ ਪ੍ਰਧਾਨ ਸ੍ਰੀ ਕਮਲ ਸ਼ਰਮਾ ਜੀ ਦੇ ਨੋਟ ਆਉਂਦੇ ਰਹਿੰਦੇ ਹਨ। ਉਹ ਅੰਗਰੇਜ਼ੀ ਤੇ ਹਿੰਦੀ ਵਿਚ ਹੀ ਹੁੰਦੇ ਹਨ। "ਹਿੰਦੀ, ਹਿੰਦੂ, ਹਿੰਦੁਸਤਾਨ" ਵਾਲੀ ਹਿੰਦੀ ਦੀ ਵਰਤੋਂ ਤਾਂ ਭਲਾ ਸਮਝ ਆਉਂਦੀ ਹੈ ਪਰ ਜੇ ਉਹਨਾਂ ਨੂੰ ਗੋਰਿਆਂ ਦੀ ਭਾਸ਼ਾ ਵਰਤਣ ਤੋਂ ਸੰਕੋਚ ਨਹੀਂ ਤਾਂ ਪੰਜਾਬੀਆਂ ਤੱਕ ਆਪਣੀ ਗੱਲ ਮਾਤਭਾਸ਼ਾ ਪੰਜਾਬੀ ਵਿਚ ਪਹੁੰਚਦੀ ਕਰਨ ਵਿਚ ਮਾਨਸਿਕ ਕਸ਼ਟ ਕਿਉਂ ਹੁੰਦਾ ਹੈ? ਮਨ ਵਿਚ ਸਵਾਲ ਪੈਦਾ ਹੋ ਸਕਦਾ ਹੈ ਕਿ ਬਾਦਲ ਜੀ ਬੀਜੇਪੀ ਨਾਲ ਪੰਜਾਬੀ ਦਾ ਮੁੱਦਾ ਕਿਉਂ ਨਹੀਂ ਉਠਾਉਂਦੇ? ਪਹਿਲੀ ਗੱਲ ਤਾਂ ਇਹ ਕਿ ਉਹ ਅਜਿਹਾ ਤਦ ਕਰਨ ਜੇ ਆਪ ਪੰਜਾਬੀ ਦੇ ਦਰਦਮੰਦ ਹੋਣ। ਇਹਦੇ ਨਾਲ ਹੀ ਬਾਦਲ ਜੀ ਇਹ ਸੋਚਦੇ ਹੋਣਗੇ, ਤੇ ਸ਼ਾਇਦ ਠੀਕ ਹੀ ਸੋਚਦੇ ਹੋਣਗੇ ਕਿ ਨਹੁੰ-ਮਾਸੀ ਬੀਜੇਪੀ ਨਾਲ ਪੰਜਾਬੀ ਜਿਹੀ ਮਾਮੂਲੀ ਗੱਲ ਦਾ ਪੰਗਾ ਛੇੜ ਕੇ ਬੀਬੀ ਹਰਸਿਮਰਤ ਕੌਰ ਬਾਦਲ ਦੀ ਕੁਰਸੀ ਤਾਂ ਨਹੀਂ ਗੁਆਉਣੀ!

ਇਹਨੀਂ ਦਿਨੀਂ ਅਕਾਲੀਆਂ ਵਲੋਂ ਪੰਜਾਬੀ ਸੂਬੇ ਦੀ ਪੰਜਾਹਵੀਂ ਵਰ੍ਹੇਗੰਢ ਮਨਾਉਣ ਦੇ ਫੋਕੇ ਐਲਾਨ ਕੀਤੇ ਜਾ ਰਹੇ ਹਨ। ਅਸਲ ਹਾਲਤ ਇਹ ਹੈ ਕਿ ਸਰਕਾਰ ਦੇ ਭਾਸ਼ਾ ਵਿਭਾਗ ਕੋਲ ਇਹ ਦਿਨ ਮਨਾਉਣ ਲਈ ਧੇਲਾ ਵੀ ਨਹੀਂ। ਦੂਜੇ ਪਾਸੇ ਅਕਾਲੀਆਂ ਦੀ ਅਰਬ-ਪਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਈ ਵਾਰ ਤਾਰੀਖ਼ਾਂ ਐਲਾਨਣ ਦੇ ਬਾਵਜੂਦ ਇਸ ਮੌਕੇ ਲਈ ਵਿਉਂਤਿਆ ਗਿਆ ਆਨੰਦਪੁਰ ਸਾਹਿਬ ਵਾਲਾ ਇਕ 'ਵਿਸ਼ਵ ਪੰਜਾਬੀ ਭਾਸ਼ਾ ਸੰਮੇਲਨ' ਵੀ ਨਹੀਂ ਕਰਵਾ ਸਕੀ। ਪਹਿਲਾਂ ਕਈ ਵਾਰ ਮੁਲਤਵੀ ਕੀਤੇ ਗਏ ਇਸ ਸੰਮੇਲਨ ਦੇ ਸੱਦਾ-ਪੱਤਰ ਆਖ਼ਰ ਕੁਝ ਦਿਨ ਪਹਿਲਾਂ ਲੇਖਕਾਂ ਤੇ ਵਿਦਵਾਨਾਂ ਤੱਕ ਪਹੁੰਚ ਹੀ ਗਏ ਸਨ। ਪਰ ਅਕਸਰ ਅਕਾਲੀਆਂ ਦੇ ਸਿਆਸੀ ਇਕੱਠਾਂ ਦੇ ਪ੍ਰਬੰਧ ਦੀ ਮੁਹਾਰਿਤ ਦਿਖਾਉਂਦੀ ਰਹਿਣ ਵਾਲੀ ਸ਼੍ਰੋਮਣੀ ਕਮੇਟੀ ਦੀ ਨਾਅਹਿਲੀਅਤ ਦੀ ਹੱਦ ਦੇਖੋ ਕਿ ਲਿਖਤੀ ਸੱਦਾ-ਪੱਤਰ ਭੇਜੇ ਜਾਣ ਮਗਰੋਂ ਹੁਣ ਅਸੰਭਵ ਕੰਮ ਆਖ ਕੇ ਤੇ ਹੱਥ ਖੜ੍ਹੇ ਕਰ ਕੇ ਇਹ ਸੰਮੇਲਨ ਮੁਲਤਵੀ ਨਹੀਂ ਸਗੋਂ ਰੱਦ ਹੀ ਕਰ ਦਿੱਤਾ ਗਿਆ ਹੈ। ਕਿਤੇ ਅਕਾਲੀ ਆਗੂਆਂ ਨੂੰ ਉਥੇ ਕੁਝ ਲੇਖਕਾਂ ਤੇ ਵਿਦਵਾਨਾਂ ਵਲੋਂ ਪੰਜਾਬੀ ਦੇ ਅਸਲ ਮਸਲੇ ਤੇ ਮੁੱਦੇ ਸਾਹਮਣੇ ਲਿਆਂਦੇ ਜਾਣ ਦੀ ਸੰਭਾਵਨਾ ਦਾ ਭੈ ਤਾਂ ਨਹੀਂ ਸੀ ਖਾਣ ਲਗਿਆ?

ਮੈਂ ਬਾਦਲ ਸਰਕਾਰ ਦੀ, ਇਸ ਵਾਰ ਭਿਆਨਕ ਰੂਪ ਧਾਰ ਕੇ ਭੈਭੀਤ ਕਰ ਰਹੀਆਂ, ਚੋਣਾਂ ਦੀ ਮਜਬੂਰੀ ਸਮਝਦਾ ਹਾਂ। ਪੰਜਾਬੀ ਸੂਬੇ ਦੀ ਪੰਜਾਹਵੀਂ ਵਰ੍ਹੇਗੰਢ ਮਨਾ ਕੇ ਪੈਸਾ ਫ਼ਜ਼ੂਲ ਰੋੜ੍ਹਨ ਨਾਲੋਂ ਵੋਟਰਾਂ ਨੂੰ ਪਤੀਲੇ-ਕੜਛੀਆਂ ਤੇ ਸਿਲਾਈ ਮਸ਼ੀਨਾਂ ਵਗ਼ੈਰਾ ਵੰਡ ਕੇ ਅਤੇ ਯਾਤਰਾ-ਬਸਾਂ ਦੇ ਝੂਟੇ ਦੁਆ ਕੇ ਵੋਟ ਅਕਾਲੀਆਂ ਨੂੰ ਪਾਉਣ ਦੀਆਂ ਸਹੁੰਆਂ ਖੁਆਉਣਾ ਕਰੋਧੀ ਹੋਏ ਚੋਣ-ਭਵਸਾਗਰ ਨੂੰ ਪਾਰ ਕਰਨ ਵਾਸਤੇ ਸ਼ਾਇਦ ਗਊ ਦੀ ਪੂਛ ਸਿੱਧ ਹੋ ਸਕੇ! ਪਰ ਮੁੱਖ ਮੰਤਰੀ ਜੀ ਨੂੰ ਮੈਂ ਇਹ ਬੇਨਤੀ ਜ਼ਰੂਰ ਕਰਨੀ ਚਾਹਾਂਗਾ ਕਿ ਇਸ ਸ਼ੁਭ ਮੌਕੇ ਉਹ ਇਕ ਤਾਂ ਕੇਂਦਰੀ ਪੰਜਾਬੀ ਲੇਖਕ ਸਭਾ ਦਾ ਅਠਾਰਾਂ ਸਾਲਾਂ ਤੋਂ ਦੱਬਿਆ ਹੋਇਆ ਮੁਹਾਲੀ ਵਾਲਾ ਪਲਾਟ ਜ਼ਰੂਰ ਖਾਲੀ ਕਰ ਦੇਣ। ਦੂਜੇ, ਉਹ ਪਤੀਲੇ-ਕੜਛੀਆਂ ਭਾਵੇਂ ਵੀਹ-ਪੰਜਾਹ ਗਰਾਮ ਹਲਕੇ ਬਣਵਾ ਕੇ ਮਾਇਆ ਬਚਾਉਣ ਪਰ ਉਪਰੋਕਤ ਪਲਾਟ ਵਿਚ ਦਫ਼ਤਰ ਉਸਾਰਨ ਲਈ ਐਲਾਨਿਆ ਪੈਸਾ, ਤਦਕਾਲੀ ਮੰਤਰੀ ਉਪਿੰਦਰਜੀਤ ਕੌਰ ਦਾ ਕੁਝ ਸਾਹਿਤਕ ਸੰਸਥਾਵਾਂ ਲਈ ਪਰਵਾਨਿਆ ਪੈਸਾ ਅਤੇ 2010 ਵਿਚ ਆਪਣੇ ਦਫ਼ਤਰ ਵਿਚ ਲੇਖਕਾਂ ਨਾਲ ਹੋਈ ਮੁਲਾਕਾਤ ਸਮੇਂ ਇਕਰਾਰਿਆ ਪੈਸਾ ਔਖੇ-ਸੌਖੇ ਸਾਨੂੰ ਜ਼ਰੂਰ ਦੇ ਦੇਣ!

(ਦੇਸ: 011-42502364;
ਪਰਦੇਸ: 0091-1142502364)





ਵਿਸ਼ਵ ਸ਼ਾਂਤੀ ਅਤੇ ਸਰਬਤ ਦੇ ਭਲੇ ਲਈ ਹਵਨ-ਯੱਗ ਦਾ ਆਯੋਜਨ



ਵਿਸ਼ਵ ਪ੍ਰਸਿੱਧ ਪਹਿਲਵਾਨ ਦਾਰਾ ਸਿੰਘ
ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ,
ਨਾਲ ਹਨ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ

## ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ ਨਾਮਧਾਰੀ ਸਮਾਜ ਦੀਆਂ ਸਰਗਰਮੀਆਂ





ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮੋਰ ਕਲੋਲ ਕਰਦਾ ਹੋਇਆ




ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਪਾਸੋਂ ਸਨਮਾਨ ਪ੍ਰਾਪਤ
ਕਰਦੇ ਹੋਏ ਇਲਾਹਾਬਾਦ ਦੇ ਸਾਂਸਦ ਸ੍ਰੀ ਅਸ਼ੋਕ ਮੌਰੀਆ ਜੀ

# ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ
## ਨਾਮਧਾਰੀ ਸਮਾਜ ਦੀਆਂ ਸਰਗਰਮੀਆਂ



ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਕਾਸ਼ ਸਿੰਘ ਬਾਦਲ ਸਹਿਤ ਨਤ-ਮਸਤਕ ਦੀ ਮੁਦਰਾ ਵਿਚ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੂੰ
ਕੂਕਾ ਅੰਦੋਲਨ ਦੇ 150 ਸਾਲ ਸਬੰਧੀ ਲਿਟਰੇਚਰ ਭੇਟ ਕਰਦੇ ਹੋਏ

# ਭਾਰਤੀ ਸੰਸਕ੍ਰਿਤੀ ਅਤੇ ਧਰਮ ਨੂੰ ਸਮਰਪਤ
# ਨਾਮਧਾਰੀ ਸਮਾਜ ਦੀਆਂ ਸਰਗਰਮੀਆਂ





ਸ੍ਰੀ ਗੁਰੂ ਰਾਮ ਸਿੰਘ ਚੇਅਰ ਦੇ ਸਥਾਪਨਾ ਦਿਵਸ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਸੰਬੋਧਨ ਕਰਦੇ ਹੋਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ
ਦੁਰਗਿਆਨਾ ਮੰਦਰ ਅੰਮ੍ਰਿਤਸਰ ਵਿਖੇ ਕਾਰ ਸੇਵਾ ਦਾ ਦਰਿਸ਼



ਸੂਚਨਾ ਅਤੇ ਪ੍ਰਸਾਰਣ ਮੰਤਰਾਲਾ
ਭਾਰਤ ਸਰਕਾਰ



# ਗਾਂਧੀ ਜੀ ਅਤੇ ਸ਼ਾਸਤਰੀ ਜੀ ਦੇ ਜਨਮ ਦਿਵਸ ਉਤੇ ਸ਼ਤ-ਸ਼ਤ ਨਮਨ

## 2 ਅਕਤੂਬਰ

ਸਵੱਛ ਭਾਰਤ ਦੇ ਸੰਕਲਪ ਨੂੰ ਦੁਹਰਾਉਣ ਦਾ ਅਵਸਰ...
ਖੁਦ ਸ਼ਰਮਦਾਨ ਕਰਨ ਅਤੇ ਦੂਜਿਆਂ ਨੂੰ ਪ੍ਰੇਰਿਤ ਕਰਨ ਦਾ ਅਵਸਰ...
ਬਾਪੂ ਦੇ ਸੁਪਨਿਆਂ ਦਾ ਸਵੱਛ ਭਾਰਤ ਬਣਾਉਣ ਦਾ ਅਵਸਰ !



"ਦੇਸ਼ਵਾਸੀਆਂ ਨੂੰ ਮੇਰਾ ਅਨੁਰੋਧ ਹੈ ਕਿ ਮਾਵਾਂ-ਭੈਣਾਂ ਦੇ ਸਨਮਾਨ ਅਤੇ ਬੱਚਿਆਂ ਦੀ ਸਿਹਤ ਲਈ ਖੁਲ੍ਹੇ ਵਿਚ ਟਾਇਲਟ ਜਾਣ ਦੀਆਂ ਆਦਤਾਂ ਤੋਂ ਅਸੀਂ ਦੇਸ਼ ਨੂੰ ਮੁਕਤ ਕਰਨਾ ਹੈ।"

### ਹੁਣ ਤੱਕ :

1. ਪੂਰੇ ਦੇਸ਼ ਵਿਚ 2 ਕਰੋੜ 50 ਲੱਖ ਟਾਇਲਟ ਬਣਾਏ ਜਾ ਚੁੱਕੇ ਹਨ
2. 1,00,000 ਪਿੰਡ ਖੁਲ੍ਹੇ ਵਿਚ ਟਾਇਲਟ ਤੋਂ ਮੁਕਤ
3. 15 ਰਾਜਿਆਂ ਦੇ 405 ਸ਼ਹਿਰ ਖੁਲ੍ਹੇ ਵਿਚ ਟਾਇਲਟ ਤੋਂ ਮੁਕਤ, ਜਿਸ ਵਿਚ ਗੁਜਰਾਤ ਅਤੇ ਆਂਧਰਾ ਪ੍ਰਦੇਸ਼ ਦੇ ਸਾਰੇ ਸ਼ਹਿਰ ਸ਼ਾਮਲ




ਇਕ ਕਦਮ ਸਵੱਛਤਾ ਵੱਲ

davp 22202/13/0032/1617

ਜੇਕਰ ਤੁਸੀਂ ਸਵੱਛ ਭਾਰਤ ਵਾਸਤੇ ਸ਼ਰਮਦਾਨ ਕੀਤਾ ਹੈ ਤਾਂ ਆਪਣੇ ਸ਼ਰਮਦਾਨ ਦੀ ਫੋਟੋ ਸ਼ੇਅਰ ਕਰੋ MyGov.in ਉਤੇ ਜਾਂ ਸਿੱਧੇ ਸ਼ੇਅਰ ਕਰੋ ਪ੍ਰਧਾਨ ਮੰਤਰੀ ਜੀ ਦੇ ਨਾਲ NarendraModiApp ਉਤੇ (App ਡਾਊਨਲੋਡ ਕਰਨ ਲਈ ਮਿਸਡ ਕਾਲ ਕਰੋ 1922 ਉਤੇ)

Vartman Hindustan (Punjabi Monthly)
WZ-1094 (15A) Basai Darapur, New Delhi-15
October, 2016
R.N.I. No. DEL PUN/2004/13786

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ :

ਸਾਡੇ ਵਿਚ ਧਰਮ ਤੇ ਸਿਆਸਤ ਨੂੰ ਵੱਖਰਾ ਨਹੀਂ ਸਮਝਿਆ ਜਾਂਦਾ, ਸਾਡਾ ਧਰਮ ਹੈ ਗਊ ਤੇ ਗਰੀਬ ਦੀ ਰੱਖਿਆ।

ਦੁੱਧ ਘਿਓ ਦੀਆਂ ਨਦੀਆਂ ਵਗਣ ਵਾਲੇ ਦੇਸ਼ ਵਿਚ ਦੁਧਾਰੂ ਪਸ਼ੂਆਂ ਦੇ ਲਹੂ ਨਾ ਵਗਣ ਦਿਓ। ਬੁੱਚੜਖਾਨਿਆਂ ਵਿਚ ਆਪਣੇ ਪਸ਼ੂ ਭੇਜੇ ਹੀ ਨਾ ਜਾਣ। ਕੀ ਜੇ ਸਾਨੂੰ ਕੋਈ ਪੈਸੇ ਦੇਵੇ, ਅਸੀਂ ਮਾਰਨ ਵਾਸਤੇ ਆਪਣੇ ਬੱਚੇ ਦੇ ਦਿਆਂਗੇ।



## ਸਵਾਮੀ ਰਾਮਦੇਵ ਜੀ :

ਉਹ ਧਰਤੀ ਪਵਿੱਤਰ ਹੁੰਦੀ ਹੈ ਜਿੱਥੇ ਭਗਵਾਨ ਦੀ ਸ਼ਕਤੀ ਹੁੰਦੀ ਹੈ। ਨਾਮਧਾਰੀਆਂ ਨੇ ਆਪਣੀਆਂ ਕੁਰਬਾਨੀਆਂ ਨਾਲ ਦੇਸ਼ ਦੀ ਸੰਸਕ੍ਰਿਤੀ ਅਤੇ ਪਰੰਪਰਾ ਨੂੰ ਬਚਾ ਕੇ ਰੱਖਿਆ ਹੈ। ਇੱਥੇ ਗੁਰੂਆਂ ਦਾ ਭਾਰਤੀ ਸੰਸਕ੍ਰਿਤੀ ਲਈ ਸ਼ਰਧਾ ਸਨਮਾਨ ਹੈ। ਗਊ ਮਾਤਾ ਲਈ ਅਗਾਧ ਪ੍ਰੇਮ ਹੈ। ਮੈਂ ਗਊਆਂ ਦੀ ਸੇਵਾ ਕਰਦਾ ਰਿਹਾ ਹਾਂ, ਗਹਿਰਾ ਭਾਵ ਹੈ ਗਊਆਂ ਲਈ ਮੇਰੇ ਮਨ 'ਚ। ਜਦੋਂ ਇੱਥੋਂ ਬਾਰੇ ਪਤਾ ਲੱਗਾ ਤਾਂ ਮੈਂ ਬਿਨਾਂ ਕਿਸੇ ਪ੍ਰੋਗਰਾਮ ਦੇ ਇੱਥੇ ਅਚਾਨਕ ਆ ਗਿਆ।

---

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778